ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੩ ਫੱਗਣ-ਚੇਤ ਸੰਮਤ ਨਾਨਕਸ਼ਾਹੀ ੫੫੧-੫੨ ਮਾਰਚ 2020 ਅੰਕ : ੧੨
Vol. : 63 March 2020 Issue : 12





ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਫੱਗਣ-ਚੇਤ, ਸੰਮਤ ਨਾਨਕਸ਼ਾਹੀ ੫੫੧-੫੨ — ਮਾਰਚ 2020

ਜਿਲਦ ੬੩ (Vol. 63) — ਅੰਕ ੧੨ (Issue 12)

ਮੁੱਖ ਸੰਪਾਦਕ
ਸਿਮਰਜੀਤ ਸਿੰਘ

ਸੰਪਾਦਕ
ਸਤਵਿੰਦਰ ਸਿੰਘ ਫੂਲਪੁਰ





## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-143006

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


*Approved for School libraries by the Director of Public Instructions Punjab Vide Circular No. 4580-2/25-58-B-49154 Dated Oct. 1958*

# ਤਤਕਰਾ

# ਗੁਰਬਾਣੀ ਵਿਚਾਰ

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*
*ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥*
*ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥*
*ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥*
*ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ॥*
*ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥*
*ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥*
*ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ॥*
*ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ॥*
*ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਮਾਂਝ ਦੀ ਇਸ ਅਰੰਭਕ ਪਉੜੀ ਵਿਚ ਮਨੁੱਖ-ਮਾਤਰ ਨੂੰ ਪਰਮਾਤਮਾ ਦੇ ਨਾਮ ਬਿਨਾਂ ਮਨੁੱਖਾ ਸਰੀਰ ਦੇ ਵਿਅਰਥ ਜਾਣ ਦੀ ਵਾਸਤਵਿਕਤਾ ਸਮਝਾਉਂਦਿਆਂ, ਮਨੁੱਖਾ ਜਨਮ ਦੀ ਦੁਰਲੱਭਤਾ ਤੇ ਉੱਚੀ ਕੀਮਤ ਦਾ ਅਹਿਸਾਸ ਕਰਾਉਂਦੇ ਹਨ। ਗੁਰੂ ਪਾਤਸ਼ਾਹ ਜੀ ਇਸ ਵਿਚ ਅਧਿਆਤਮ ਮਾਰਗ 'ਤੇ ਤੁਰਨਾ ਅਤਿ ਜ਼ਰੂਰੀ ਦੱਸਦੇ ਹੋਏ ਇਸ ਦਿਸ਼ਾ ਵਿਚ ਤੁਰਨ ਹਿੱਤ ਉਸ ਨੂੰ ਪਰਮਾਤਮਾ ਦੀ ਕਿਰਪਾ ਦੀ ਜਾਚਨਾ ਕਰਨ ਅਤੇ ਉਸ ਦੇ ਸੱਚੇ ਸਦੀਵੀ ਕੰਮ ਆਉਣ ਵਾਲੇ ਨਾਮ ਨੂੰ ਮਨ-ਚਿਤ-ਆਤਮਾ ਵਿਚ ਵਸਾਉਣ ਦਾ ਗੁਰਮਤਿ ਗਾਡੀ ਮਾਰਗ ਬਖ਼ਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਅਕਾਲ ਪੁਰਖ ਪਰਮਾਤਮਾ ਨੂੰ ਸੰਬੋਧਨ ਕਰਦਿਆਂ ਫੁਰਮਾਨ ਕਰਦੇ ਹਨ ਕਿ, ਹੇ ਪ੍ਰਭੂ! ਆਪਣੇ ਕਰਮਾਂ ਦੀ ਕਮਾਈ ਕਰਕੇ ਤੇਰੇ ਤੋਂ ਵਿਛੜੇ ਹੋਏ ਹਾਂ। ਆਪਣੀ ਕਿਰਪਾ ਕਰਦਿਆਂ ਹੇ ਪ੍ਰਭੂ, ਆਪ ਨੇ ਸਾਨੂੰ ਆਪਣੇ ਨਾਲ ਮਿਲਾ ਲੈਣਾ। ਭਾਵ ਸਾਡਾ ਆਪ ਨੂੰ ਵਿਸਾਰੀ ਰੱਖਣਾ ਖ਼ਤਮ ਹੋ ਜਾਵੇ। ਅਸੀਂ ਆਪਣੇ ਆਲੇ-ਦੁਆਲੇ ਦੀਆਂ ਚਾਰੋਂ ਹੀ ਨੁੱਕਰਾਂ ਅਤੇ ਦਸਾਂ ਹੀ ਦਿਸ਼ਾਵਾਂ ਵਿਚ ਜਗਤ ਦੀ ਮਾਇਆ ਦੇ ਅਸਰ ਥੱਲੇ ਭੌਂਦੇ ਫਿਰਦੇ ਰਹੇ ਹਾਂ, ਹੁਣ ਹਾਰ-ਹੁੱਟ ਕੇ ਤੁਹਾਡਾ ਆਸਰਾ ਤੱਕਿਆ ਹੈ।

ਪਰਮਾਤਮਾ ਦੇ ਸਦੀਵੀ ਸੱਚੇ ਨਾਮ ਤੋਂ ਬਗੈਰ ਅਰਥਹੀਣ ਅਤੇ ਦੁਖਦਾਇਕ

ਮਾਨਸਿਕ ਆਤਮਿਕ ਹਾਲਤ ਨੂੰ ਦੋ ਦ੍ਰਿਸ਼ਟਾਂਤਾਂ ਰਾਹੀਂ ਦਰਸਾਉਂਦੇ ਹੋਏ ਗੁਰੂ ਪਾਤਸ਼ਾਹ ਕਥਨ ਕਰਦੇ ਹਨ ਕਿ ਗਊ ਜੋ ਦੁੱਧ ਨਹੀਂ ਦਿੰਦੀ, ਕਿਸੇ ਕੰਮ ਨਹੀਂ ਆਉਂਦੀ। ਦੂਸਰਾ ਦ੍ਰਿਸ਼ਟਾਂਤ ਦਿੰਦਿਆਂ ਗੁਰੂ ਜੀ ਕਥਨ ਕਰਦੇ ਹਨ ਕਿ ਪਾਣੀ ਬਿਨਾਂ ਖੇਤੀ ਮੁਰਝਾਅ ਜਾਂਦੀ ਹੈ ਅਤੇ ਉਸ ਤੋਂ ਪੂਰੀ ਆਮਦਨ ਨਹੀਂ ਹੋ ਸਕਦੀ ਭਾਵ ਪਾਣੀ ਖੇਤੀ ਦੇ ਵਿਕਾਸ-ਵਿਗਾਸ ਵਾਸਤੇ ਅਤਿ ਜ਼ਰੂਰੀ ਤੱਤ ਹੈ। ਦੋਨਾਂ ਦ੍ਰਿਸ਼ਟਾਂਤਾਂ ਦੀ ਸੰਰਚਨਾਤਮਕ ਯੋਜਨਾਬੰਦੀ ਦੁਆਰਾ ਸਹਿਜੇ ਹੀ ਸਿੱਟਾ ਕੱਢਦੇ ਹੋਏ ਗੁਰੂ ਜੀ ਦ੍ਰਿੜ੍ਹ ਕਰਾਉਂਦੇ ਹਨ ਕਿ ਇਨਸਾਨ ਦਾ ਸੱਜਣ ਕੇਵਲ ਤੇ ਕੇਵਲ ਉਹ ਪਰਮਾਤਮਾ ਹੈ। ਉਸ ਬਗ਼ੈਰ ਸੁਖ-ਸ਼ਾਂਤੀ ਕਿਵੇਂ ਮਿਲੇਗੀ? ਭਾਵ ਕਦਾਚਿਤ ਵੀ ਨਹੀਂ ਮਿਲੇਗੀ। 'ਪ੍ਰਭੂ ਦੇ ਨਾਮ ਵਿਚ ਹੀ ਸੱਚਾ ਸੁਖ ਮਿਲ ਸਕਦਾ ਹੈ' ਇਹ ਭਾਵ ਦ੍ਰਿੜ੍ਹ ਕਰਾਉਣ ਵਾਸਤੇ ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਘਰ ਅਰਥਾਤ ਹਿਰਦੇ ਅੰਦਰ ਪਰਮਾਤਮਾ-ਰੂਪੀ ਪਿਆਰਾ ਪਤੀ ਨਹੀਂ ਪ੍ਰਗਟ ਹੁੰਦਾ ਮਤਲਬ ਕਿ ਜਿਹੜਾ ਹਿਰਦਾ ਉਹਨੂੰ ਯਾਦ ਨਹੀਂ ਰੱਖਦਾ ਜਾਂ ਹੱਦੋਂ ਵੱਧ ਦਿੱਸਦੇ ਸੰਸਾਰ ਦੀ ਮੋਹ-ਮਾਇਆ ਵਿਚ ਗੁਆਚ ਜਾਂਦਾ ਹੈ ਉਹ ਵੱਡੀ ਭੱਠੀ ਸਮਾਨ ਤਪਦੇ ਸ਼ਹਿਰ ਜਾਂ ਪਿੰਡ ਜਿਹਾ ਹੈ। ਜੀਵ-ਇਸਤਰੀ ਦਾ ਸਰੀਰਿਕ ਸ਼ਿੰਗਾਰ ਉਸ ਦੇ ਸਰੀਰ ਸਮੇਤ ਝੂਠਾ ਜਾਂ ਖ਼ਤਮ ਹੋ ਜਾਣ ਵਾਲਾ ਹੈ। ਮਾਲਕ ਪਰਮਾਤਮਾ ਬਿਨਾਂ ਬਾਹਰੀ ਰੂਪ ਵਿਚ ਮਿੱਤਰ ਜਾਂ ਹਿਤੈਸ਼ੀ ਦਿੱਸਦੇ ਲੋਕ ਜਮਾਂ/ਜਮਦੂਤਾਂ ਸਮਾਨ ਹਨ। ਗੁਰੂ ਜੀ ਮਨੁੱਖ-ਮਾਤਰ ਨੂੰ ਅਧਿਆਤਮ ਮਾਰਗ 'ਤੇ ਪਾਉਣ ਹਿੱਤ ਪ੍ਰਭੂ ਮਾਲਕ ਅੱਗੇ ਅਰਦਾਸ-ਜਾਚਨਾ ਕਰਦੇ ਹਨ ਕਿ, ਹੇ ਮਾਲਕ ਜੀਓ! ਆਪਣੀ ਮਿਹਰ ਕਰ ਕੇ ਮੈਨੂੰ ਆਪਣਾ ਨਾਮ ਬਖ਼ਸ਼ ਦਿਓ! ਮੈਨੂੰ ਆਪਣੇ ਨਾਲ ਆਪਣੇ ਨਾਮ ਦੁਆਰਾ ਮਿਲਾ ਲੈਣਾ ਜੀ! ਕੇਵਲ ਤੇ ਕੇਵਲ ਇਸ ਸ੍ਰਿਸ਼ਟੀ ਉੱਪਰ ਆਪ ਜੀ ਦਾ ਨਾਮ ਹੀ ਸਦਾ ਅਟੱਲ ਰਹਿਣ ਵਾਲਾ ਹੈ ਭਾਵ ਇਸ ਸੰਸਾਰ ਉੱਪਰ ਹੋਰ ਜੋ ਕੁਝ ਵੀ ਦ੍ਰਿਸ਼ਟਮਾਨ ਹੈ ਸਭ ਬਦਲ ਜਾਣ ਵਾਲਾ ਹੈ।

*ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥*
*ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥*
*ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ॥*
*ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥*
*ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥*
*ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ॥*
*ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ॥*
*ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ॥*
*ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੁਆਰਾ ਚੇਤ ਮਹੀਨੇ ਨਾਲ ਸੰਬੰਧਿਤ ਵਾਤਾਵਰਨ ਅਤੇ ਮੌਸਮ ਦੇ ਰੂ-ਬ-ਰੂ ਜੀਵ-ਇਸਤਰੀ ਨੂੰ ਮਾਲਕ ਪਰਮਾਤਮਾ ਨੂੰ ਯਾਦ ਕਰਦਿਆਂ ਉਸ ਵਿਚ ਸੁਖ-ਅਨੰਦ ਮਾਣਦਿਆਂ, ਬਨਸਪਤੀ ਅਤੇ ਕੁਦਰਤ 'ਚ ਵੱਸਦੇ ਕਾਦਰ ਨੂੰ ਮਹਿਸੂਸ ਕਰਦਿਆਂ ਅਧਿਆਤਮਿਕ ਖੇਤਰ ਵਿਚ ਵਿਗਾਸ ਹਿੱਤ ਸਦਾ ਯਤਨਸ਼ੀਲ ਰਹਿਣ ਲਈ, ਸੱਚੇ ਗੁਰੂ ਦੀ ਅਗਵਾਈ ਹਾਸਲ ਕਰਨ ਦੀ ਗੁਰਮਤਿ-ਜੁਗਤ ਬਖ਼ਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਮਨੁੱਖਾ ਜੀਵਨ ਰੂਪੀ ਚੇਤ ਮਹੀਨੇ ਵਿਚ ਜੇਕਰ ਉਸ ਸੱਚੇ ਮਾਲਕ ਨੂੰ ਯਾਦ ਕਰੀਏ ਤਾਂ ਡੂੰਘਾ ਅਨੰਦ ਮਿਲਦਾ ਹੈ। ਸੰਤ ਭਾਵ ਰੱਬ ਨਾਲ ਮਿਲੇ ਹੋਏ ਲੋਕਾਂ ਨਾਲ ਮਿਲ-ਬੈਠ ਕੇ, ਜੀਭਾ ਨਾਲ ਉਸ ਮਾਲਕ ਦਾ ਨਾਮ ਜਪਣਾ ਸਹਿਜੇ ਹੀ ਸੰਭਵ ਹੋ ਜਾਂਦਾ ਹੈ। ਇੱਥੇ ਗੁਰੂ ਜੀ ਦਾ ਅੰਤਰੀਵ ਭਾਵ ਹੈ ਕਿ ਜਗਤ ਤੋਂ ਕਿਨਾਰਾ ਕਰਨਾ ਕਿਸੇ ਤਰ੍ਹਾਂ ਵੀ ਪ੍ਰਭੂ-ਭਗਤੀ ਦੇ ਵਾਸਤੇ ਲੋੜੀਂਦਾ ਅਤੇ ਯੋਗ ਨਹੀਂ ਸਿਰਫ਼ ਚੰਗੀ ਸੰਗਤ ਲੱਭਣ ਦੀ ਲੋੜ ਹੈ। ਚੰਗੀ ਸੰਗਤ ਵਿਚ ਹੋਣ ਵਾਲੀ ਪਰਸਪਰ ਵਿਚਾਰ ਮਨੁੱਖ ਨੂੰ ਭਟਕਣ ਤੋਂ ਬਚਾਉਂਦੀ ਹੋਈ ਰੂਹਾਨੀ ਮੰਜ਼ਲ ਵੱਲ ਤੋਰ ਦਿੰਦੀ ਹੈ।

ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਨੇ ਮਾਲਕ ਨੂੰ ਪਾ ਲਿਆ ਹੈ ਉਸੇ ਨੂੰ ਹੀ ਇਸ ਸੰਸਾਰ ਉੱਪਰ ਆਇਆ ਗਿਣੀਏ। ਕਹਿਣ ਤੋਂ ਭਾਵ, ਮਾਲਕ ਨੂੰ ਰੀਝਾਉਣ ਬਿਨਾਂ ਮਨੁੱਖੀ ਸਰੀਰ ਨੂੰ ਪਾਉਣ ਦਾ ਕੋਈ ਅਰਥ ਹੀ ਨਹੀਂ। ਜਿਹੜਾ ਮਾਲਕ ਨੂੰ ਪਛਾਣ ਲੈਂਦਾ ਹੈ ਉਹ ਤਾਂ ਉਸ ਦੀ ਯਾਦ ਬਿਨਾ, ਉਸ ਨੂੰ ਚਿਤਵਣ ਬਿਨਾਂ ਨਹੀਂ ਰਹਿੰਦਾ। ਉਹ ਮਾਲਕ ਦਾ ਪਸਾਰਾ ਸਾਰੇ ਪਾਸੇ ਜਲ-ਥਲ ਅਤੇ ਬਨਸਪਤੀ ਵਿਚ ਵੇਖਦਾ-ਮਹਿਸੂਸਦਾ ਹੈ। ਦੂਜੇ ਬੰਨੇ ਜਿਸ ਨੂੰ ਉਹ ਮਾਲਕ ਯਾਦ ਨਹੀਂ ਆਉਂਦਾ ਉਹਦਾ ਦੁੱਖ ਬਹੁਤ ਹੀ ਵੱਡਾ ਹੈ। ਜਿਨ੍ਹਾਂ ਮਨੁੱਖਾਂ ਨੇ ਉਸ ਨੂੰ ਸਿਮਰਿਆ ਹੈ ਉਨ੍ਹਾਂ ਦੇ ਭਾਗ ਵੱਡੇ ਹਨ। ਇਨ੍ਹਾਂ ਦੋਨਾਂ ਪ੍ਰਕਾਰਾਂ ਦੇ ਮਨੁੱਖਾਂ (ਪ੍ਰਭੂ ਨੂੰ ਮਿਲਿਆਂ ਅਤੇ ਪ੍ਰਭੂ ਤੋਂ ਵਿੱਛੜਿਆਂ ਹੋਇਆਂ) ਨੂੰ ਵੇਖ-ਜਾਚ ਕੇ ਮਨ ਵਿਚ ਪਰਮਾਤਮਾ ਮਾਲਕ ਨੂੰ ਮਿਲ ਪੈਣ ਦੀ ਇੱਛਾ ਉਪਜੀ ਹੈ, ਮਨ ਵਿਚ ਇਕ ਤ੍ਰੇਹ ਲੱਗ ਗਈ ਹੈ। ਮਨੁੱਖਾ ਜੀਵਨ ਰੂਪੀ ਚੇਤ ਮਹੀਨੇ ਵਿਚ ਜੇਕਰ ਕੋਈ ਉਸ ਮਾਲਕ ਨਾਲ ਮਿਲਾ ਦੇਣ ਦੀ ਆਸ ਬੰਨ੍ਹਾਏ ਤਾਂ ਉਸ ਦੇ ਚਰਨੀਂ ਲੱਗਣਾ ਚਾਹੀਦਾ ਹੈ। ■

ਸੰਪਾਦਕੀ...

# ਧਰਮ ਹੇਤ ਸਾਕਾ ਜਿਨਿ ਕੀਆ

*ਸਿੱਖ ਧਰਮ ਦੀ ਸਥਾਪਨਾ ਮਨੁੱਖਾਂ ਵਿਚਲੀ ਪਰਸਪਰ ਈਰਖ਼ਾ, ਨਫ਼ਰਤ ਤੇ ਜ਼ੁਲਮ-ਓ-ਸਿਤਮ ਨੂੰ ਖ਼ਤਮ ਕਰ ਕੇ ਨਰੋਏ ਸਮਾਜ ਦੀ ਸਿਰਜਣਾ ਕਰਨ, ਧਰਮ ਦੇ ਨਾਂ ਉੱਪਰ ਪ੍ਰਚਲਿਤ ਫੋਕਟ ਕਰਮ-ਕਾਂਡਾਂ ਨੂੰ ਖ਼ਤਮ ਕਰ ਕੇ ਮਨੁੱਖਾ ਜੀਵਨ ਦੇ ਪਰਮ-ਮਨੋਰਥ ਜੀਵ-ਆਤਮਾ ਅਤੇ ਪਰਮਾਤਮਾ ਦੇ ਮਿਲਾਪ ਦਾ ਸੁਖਾਲਾ ਮਾਰਗ ਦਰਸਾਉਣ ਹਿੱਤ ਅਕਾਲ ਪੁਰਖ ਦੇ ਦੈਵੀ ਮਿਸ਼ਨ ਵਜੋਂ 'ਨਾਨਕ ਨਿਰਮਲ ਪੰਥ' ਦੇ ਰੂਪ ਵਿਚ ਹੋਈ। ਗੁਰੂ ਸਾਹਿਬਾਨ ਨੇ ਇਸੇ ਰੂਹਾਨੀ ਮਿਸ਼ਨ ਤਹਿਤ ਮਨੁੱਖਾਂ ਅੰਦਰ ਪ੍ਰਚਲਿਤ ਜਾਤ-ਪਾਤੀ ਵਿਤਕਰੇ, ਧੱਕੇਸ਼ਾਹੀ, ਅਨਿਆਂ, ਜ਼ੁਲਮ ਇਤਿਆਦਿ ਬੁਰਾਈਆਂ ਪੈਦਾ ਕਰਨ ਵਾਲਿਆਂ ਨੂੰ ਆਪਣੀ ਰੂਹਾਨੀ ਗੁਰਬਾਣੀ ਰਾਹੀਂ ਹਲੂਣਿਆ। ਸਮਾਂ ਆਉਣ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ਼ਹਾਦਤ ਦਿੱਤੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਮੇਂ ਦੀ ਲੋੜ ਅਨੁਸਾਰ ਜ਼ੁਲਮ ਦਾ ਨਾਸ਼ ਕਰਨ ਲਈ ਸ਼ਸਤਰਬੱਧ ਸੰਘਰਸ਼ ਸ਼ੁਰੂ ਕੀਤਾ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਧਰਮ ਦੀ ਅਜ਼ਾਦੀ ਖ਼ਾਤਰ ਸ਼ਹਾਦਤ ਦਿੱਤੀ। ਇਸੇ ਲੀਹ ਉੱਪਰ ਚੱਲਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਰਬੰਸ ਵਾਰ ਦਿੱਤਾ। ਜ਼ੁਲਮ ਵਿਰੁੱਧ ਸੰਘਰਸ਼ ਦੀ ਇਸ ਪਰੰਪਰਾ ਨੂੰ ਖਾਲਸਾ ਪੰਥ ਨੇ ਅੱਗੇ ਤੋਰਦਿਆਂ ਲਾਸਾਨੀ ਇਤਿਹਾਸ ਦੀ ਸਿਰਜਣਾ ਕੀਤੀ।*

*ਤਤਸਾਰ ਵੱਜੋਂ ਚਾਹੇ ਤਤਕਾਲੀ ਧਰਮ ਪ੍ਰਚਾਰਕਾਂ ਦੀਆਂ ਊਣਤਾਈਆਂ ਪ੍ਰਥਾਇ ਗੁਰਬਾਣੀ ਅੰਦਰ ਦਿੱਤੇ ਗਏ ਹਲੂਣੇ ਦੀ ਗੱਲ ਹੋਵੇ, ਚਾਹੇ ਸ਼ਹਾਦਤ ਦੀ ਅਤੇ ਚਾਹੇ ਸ਼ਸਤਰਬੱਧ ਸੰਘਰਸ਼ ਦੀ, ਇਨ੍ਹਾਂ ਸਭ ਦਾ ਮੰਤਵ ਇੱਕ ਹੀ ਹੈ— ਸਮਾਜ ਨੂੰ ਵਹਿਮਾਂ-ਭਰਮਾਂ, ਪਖੰਡਾਂ ਤੋਂ ਮੁਕਤ ਕਰਾਉਣਾ, ਮਨੁੱਖਤਾ ਲਈ ਧਾਰਮਿਕ, ਆਰਥਿਕ, ਸਮਾਜਿਕ, ਰਾਜਨੀਤਿਕ ਆਦਿ ਹਰ ਪ੍ਰਕਾਰ ਦੀ ਅਜ਼ਾਦੀ ਦੇ ਹਾਮੀ ਬਣਨਾ ਅਤੇ ਇੱਕ ਪਰਮਾਤਮਾ ਦਾ ਨਾਮ ਜਪਣਾ ਤੇ ਜਪਾਉਣਾ। ਕਿਸੇ ਵਿਸ਼ੇਸ਼ ਵਰਗ ਨਾਲ ਵਿਸ਼ੇਸ਼ ਲਗਾਅ ਜਾਂ ਕਿਸੇ ਵਿਸ਼ੇਸ਼ ਵਰਗ ਨਾਲ ਵਿਸ਼ੇਸ਼ ਵਿਰੋਧ ਇਹ ਕਦੇ ਵੀ ਗੁਰੂ-ਘਰ ਦੀ ਪਰੰਪਰਾ ਨਹੀਂ ਰਹੀ। ਮਸਲਾ ਸਿਰਫ਼ ਹੱਕ, ਸੱਚ ਤੇ ਨਿਆਂ ਦਾ ਰਿਹਾ ਹੈ। ਅਸੀਂ ਵੇਖਦੇ ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਗੁਰੂ-ਘਰ ਦੇ ਮੁਸਲਮਾਨ ਸ਼ਰਧਾਲੂਆਂ ਦੀ ਸੂਚੀ ਬਹੁਤ ਲੰਮੀ ਹੈ ਅਤੇ ਦੂਸਰੇ ਪਾਸੇ ਗੁਰੂ-ਘਰ ਦੇ ਦੋਖੀਆਂ ਵਿਚ ਭਾਰਤੀ ਬਹੁਗਿਣਤੀ ਦੀ ਫਹਿਰਿਸਤ ਵੀ ਬਹੁਤ ਜ਼ਿਆਦਾ ਲੰਮੀ ਹੈ।*

ਧਰਮਾਂ 'ਤੇ ਰਾਜਨੀਤੀ ਕਰਨ ਵਾਲੀਆਂ ਕੁਝ ਪੰਥ ਅਤੇ ਮਨੁੱਖਤਾ ਦੀਆਂ ਵਿਰੋਧੀ ਤਾਕਤਾਂ ਆਪਣੇ ਸਦੀਆਂ ਪੁਰਾਣੇ ਨਫ਼ਰਤ ਦੇ ਏਜੰਡੇ ਤਹਿਤ ਸਿੱਖ ਸੰਘਰਸ਼ ਨੂੰ ਕਿਸੇ ਇਕ ਵਿਸ਼ੇਸ਼ ਵਰਗ ਦੇ ਹੱਕ ਵਿਚ ਅਤੇ ਦੂਸਰੇ ਪਾਸੇ ਕਿਸੇ ਵਿਸ਼ੇਸ਼ ਧਰਮ ਦੇ ਵਿਰੋਧ ਵਿਚ ਭੁਗਤਾਅ ਕੇ ਆਪਣੇ ਕੋਝੇ ਮਨਸੂਬੇ ਸਾਕਾਰ ਕਰਨ ਦੇ ਆਹਰ ਵਿਚ ਕਾਰਜਸ਼ੀਲ ਹਨ।

ਪਾਕਿਸਤਾਨ ਇਕ ਮੁਸਲਿਮ ਦੇਸ਼ ਹੈ ਅਤੇ ਸਿੱਖ ਧਰਮ ਦੇ ਪਾਵਨ ਅਸਥਾਨ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ, ਸ੍ਰੀ ਕਰਤਾਰਪੁਰ ਸਾਹਿਬ ਅਤੇ ਹੋਰ ਬਹੁਤ ਸਾਰੇ ਗੁਰਧਾਮ ਪਾਕਿਸਤਾਨ ਵਿਚ ਸਥਿਤ ਹਨ। ਇਸ ਲਈ ਇਹ ਭਲੇ ਦੀ ਗੱਲ ਹੈ ਕਿ ਸਿੱਖ-ਮੁਸਲਿਮ ਭਾਈਚਾਰਾ ਬਣਿਆ ਰਹੇ। ਪ੍ਰੰਤੂ ਪੰਥ-ਵਿਰੋਧੀ ਤਾਕਤਾਂ ਦੁਆਰਾ ਸੋਚੀ ਸਮਝੀ ਸਾਜ਼ਿਸ਼ ਤਹਿਤ ਪਿਛਲੇ ਕੁਝ ਅਰਸੇ ਤੋਂ ਭਾਰਤੀ ਫ਼ਿਲਮ ਇੰਡਸਟਰੀ ਰਾਹੀਂ ਮੁਸਲਮਾਨਾਂ ਅੰਦਰ ਸਿੱਖਾਂ ਪ੍ਰਤੀ ਨਫ਼ਰਤ ਪੈਦਾ ਕਰਨ ਦੇ ਏਜੰਡੇ ਵਾਲੀਆਂ ਫ਼ਿਲਮਾਂ ਤਿਆਰ ਕਰਵਾ ਕੇ ਦੇਸ਼-ਵਿਦੇਸ਼ ਅੰਦਰ ਵਿਖਾਈਆਂ ਜਾ ਰਹੀਆਂ ਹਨ। ਦੂਸਰੇ ਪਾਸੇ ਦੇਸ਼ ਦੀ ਬਹੁ-ਗਿਣਤੀ ਅੰਦਰ ਮੁਸਲਿਮ ਨਫ਼ਰਤ ਨੂੰ ਉਜਾਗਰ ਕਰਨ ਵਾਲੀਆਂ ਫ਼ਿਲਮਾਂ ਵੀ ਹੁਣ ਲਗਾਤਾਰ ਆ ਰਹੀਆਂ ਹਨ। ਜਦੋਂ ਦੁਸ਼ਮਣ ਸ਼ਾਤਿਰ ਹੋਵੇ ਤਾਂ ਜ਼ਿਆਦਾ ਚੌਕੰਨੇ ਰਹਿਣ ਦੀ ਲੋੜ ਹੁੰਦੀ ਹੈ।

ਅਪ੍ਰੈਲ ੨੦੨੧ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ੪੦੦-ਸਾਲਾ ਪ੍ਰਕਾਸ਼ ਗੁਰਪੁਰਬ ਦੀ ਸ਼ਤਾਬਦੀ ਆ ਰਹੀ ਹੈ। ਇਸ ਮੌਕੇ ਪੰਥ-ਵਿਰੋਧੀ ਤਾਕਤਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਨੂੰ ਇਕ ਵਿਸ਼ੇਸ਼ ਧਰਮ ਦੀ ਰੱਖਿਆ ਹਿੱਤ ਦਿੱਤੀ ਸ਼ਹਾਦਤ ਦੱਸ ਕੇ, ਜਿੱਥੇ ਗੁਰੂ ਸਾਹਿਬਾਨ ਦੇ ਰੂਹਾਨੀ ਮਿਸ਼ਨ ਨੂੰ ਛੁਟਿਆਉਣ ਦਾ ਯਤਨ ਕਰਨਗੀਆਂ ਜਾਂ ਗੁਰੂ ਸਾਹਿਬ ਨੂੰ ਰਾਸ਼ਟਰਵਾਦੀ ਘੋਸ਼ਿਤ ਕਰਨਗੀਆਂ, ਉੱਥੇ ਇਸ ਸ਼ਹਾਦਤ ਨੂੰ ਸਿੱਖ-ਮੁਸਲਿਮ ਨਫ਼ਰਤ ਦੇ ਸਬੱਬ ਵਜੋਂ ਵੀ ਚੀਕ-ਚੀਕ ਕੇ ਦੁਹਾਈ ਪਾਉਣਗੀਆਂ, ਪਰ ਅਸੀਂ ਸੁਚੇਤ ਰਹਿਣਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਦੀ ਰੱਖਿਆ ਲਈ ਦਿੱਤੀ ਗਈ ਸ਼ਹਾਦਤ ਦੱਸਿਆ ਹੈ: **ਧਰਮ ਹੇਤ ਸਾਕਾ ਜਿਨਿ ਕੀਆ ॥ ਸੀਸੁ ਦੀਆ ਪਰ ਸਿਰਰੁ ਨ ਦੀਆ ॥** ਗੁਰਬਾਣੀ ਵਿਆਕਰਣ ਅਨੁਸਾਰ 'ਧਰਮ' ਦਾ 'ਮ' ਮੁਕਤਾ ਬਹੁ ਵਚਨੀ ਸ਼ਬਦ ਹੈ। ਭਾਵ ਇਹ ਸ਼ਹਾਦਤ ਕਿਸੇ ਵਿਸ਼ੇਸ਼ ਧਰਮ ਲਈ ਨਹੀਂ, ਬਲਕਿ ਧਰਮ ਦੀ ਅਜ਼ਾਦੀ ਲਈ ਦਿੱਤੀ ਗਈ ਸ਼ਹਾਦਤ ਸੀ। ਗੁਰੂ ਜੀ ਨੇ ਧੱਕੇ ਨਾਲ ਕਿਸੇ ਉੱਪਰ ਆਪਣਾ ਧਰਮ ਥੋਪਣ ਦੇ ਵਿਰੋਧ ਵਿਚ ਇਹ ਸਾਕਾ ਕੀਤਾ ਸੀ। ਗੁਰੂ ਸਾਹਿਬ ਦਾ ਰੂਹਾਨੀ ਮਿਸ਼ਨ ਕਿਸੇ ਇੱਕ ਧਰਮ ਜਾਂ ਦੇਸ਼ ਤਕ ਮਹਿਦੂਦ ਨਹੀਂ ਸੀ, ਉਨ੍ਹਾਂ ਦਾ ਮਿਸ਼ਨ ਤਾਂ "ਪਰਗਟ ਭਏ ਗੁਰੂ ਤੇਗ ਬਹਾਦਰ। ਸਗਲ ਸ੍ਰਿਸਟਿ ਪੈ ਢਾਕੀ ਚਾਦਰ"

ਅਨੁਸਾਰ ਸਾਰੀ ਮਨੁੱਖਤਾ ਨੂੰ ਕਲਾਵੇ ਵਿਚ ਲੈਣ ਵਾਲਾ ਸੀ। ਇਹ ਗੁਰਮਤਿ ਦਾ ਮਿਸ਼ਨ ਸੀ। **ਤਿਲਕ ਜੰਞੂ ਰਾਖਾ ਪ੍ਰਭ ਤਾ ਕਾ** ਇਕ ਤਤਕਾਲੀ ਕਾਰਨ ਸੀ। ਉਸ ਸਮੇਂ ਤਿਲਕ ਜੰਞੂ ਦੀ ਜਗ੍ਹਾ ਕਿਸੇ ਹੋਰ ਧਰਮ ਉੱਪਰ ਭੀੜ ਪਈ ਹੁੰਦੀ ਤਾਂ ਵੀ ਗੁਰੂ ਸਾਹਿਬ ਨੇ ਧਰਮ ਦੀ ਖਾਤਰ ਸ਼ਹਾਦਤ ਦੇਣੀ ਸੀ। 'ਨਾਨਕ ਨਿਰਮਲ ਪੰਥ' ਦੀ ਵਿਚਾਰਧਾਰਾ ਦੀ ਨਿਰੰਤਰਤਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਮਿਸ਼ਨ ਨੂੰ **ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ ॥** ਰਾਹੀਂ ਪ੍ਰਗਟ ਕੀਤਾ ਹੈ।

ਇਸ ਲਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪ੍ਰਕਾਸ਼ ਸ਼ਤਾਬਦੀ ਮੌਕੇ 'ਤੇ ਹੋਣ ਵਾਲੇ ਸੈਮੀਨਾਰਾਂ ਵਿਚ ਪੜ੍ਹੇ ਜਾਣ ਵਾਲੇ ਪਰਚਿਆਂ, ਲੇਖਾਂ ਆਦਿ ਰਾਹੀਂ ਸੂਝਵਾਨ ਲੇਖਕ ਸਾਹਿਬਾਨ ਅਤੇ ਗੁਰਮਤਿ ਸਮਾਗਮਾਂ ਵਿਚ ਪ੍ਰਚਾਰਕ ਸਾਹਿਬਾਨ ਇਹੋ ਦੱਸਣ ਦਾ ਯਤਨ ਕਰਨ ਕਿ ਗੁਰੂ ਸਾਹਿਬਾਨ ਦਾ ਸੰਘਰਸ਼ ਜ਼ੁਲਮ ਅਤੇ ਬਦੀ ਦੇ ਖ਼ਿਲਾਫ਼ ਸੀ ਨਾ ਕਿ ਕਿਸੇ ਵਿਸ਼ੇਸ਼ ਧਰਮ, ਫਿਰਕੇ ਜਾਂ ਰਾਸ਼ਟਰ ਦੇ। ਇਸ ਮੌਕੇ ਇਹ ਪ੍ਰਚਾਰ ਵੀ ਜ਼ਰੂਰੀ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਧਰਮ ਦੀ ਅਜ਼ਾਦੀ ਦੀ ਖਾਤਿਰ ਆਪਣੀ ਸ਼ਹਾਦਤ ਦਿੱਤੀ ਸੀ ਜਿਸ ਦਾ ਕਿ ਅੱਜ ਦੇਸ਼ ਅੰਦਰ ਇਕ ਧਰਮ, ਇਕ ਭਾਸ਼ਾ ਦੇ ਨਾਮ ਉੱਪਰ ਘਾਣ ਹੋ ਰਿਹਾ ਹੈ। ਇਸ ਲਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਆ ਰਿਹਾ ੪੦੦-ਸਾਲਾ ਪ੍ਰਕਾਸ਼ ਗੁਰਪੁਰਬ ਮਨਾਉਂਦਿਆਂ ਦੇਸ਼-ਸਮਾਜ ਅੰਦਰ ਏਕਤਾ-ਇਤਫ਼ਾਕ, ਭਾਈਚਾਰਾ, ਭਰਾਤਰੀ ਭਾਵ, ਧਾਰਮਿਕ ਸਹਿਣਸ਼ੀਲਤਾ ਪੈਦਾ ਕਰ ਕੇ ਹੀ ਅਸੀਂ ਗੁਰੂ ਸਾਹਿਬ ਦੀਆਂ ਖੁਸ਼ੀਆਂ ਹਾਸਲ ਕਰ ਸਕਾਂਗੇ।

**-ਸਤਵਿੰਦਰ ਸਿੰਘ ਫੂਲਪੁਰ**
**ਮੋ. +੯੧੯੯੧੪੪-੧੯੪੮੪**

# ਹੋਲਾ ਮਹੱਲਾ

-ਪ੍ਰੋ. ਕਿਰਪਾਲ ਸਿੰਘ ਬਡੂੰਗਰ*

ਗੁਰੂ ਸਾਹਿਬਾਨ ਨੇ ਭਾਰਤੀ ਲੋਕਾਂ ਉੱਤੇ ਅਨੇਕਾਂ ਉਪਕਾਰ ਅਤੇ ਭਲਾਈ ਦੇ ਕੰਮ ਕੀਤੇ ਹਨ। ਉਨ੍ਹਾਂ ਨੇ ਭਾਰਤੀ ਧਾਰਮਿਕ ਦਰਸ਼ਨ ਵਿਚ ਇਨਕਲਾਬੀ ਤਬਦੀਲੀਆਂ ਲਿਆਂਦੀਆਂ ਅਤੇ ਮਨੁੱਖਤਾ ਲਈ ਇਕ ਸਾਰਥਕ ਅਤੇ ਅਮਲ ਵਿਚ ਲਿਆਉਣ ਯੋਗ ਦਰਸ਼ਨ ਮਨੁੱਖਤਾ ਨੂੰ ਦਿੱਤਾ। ਇਸ ਦੇ ਨਾਲ ਹੀ ਉਨ੍ਹਾਂ ਨੇ ਭਾਰਤ ਦੇ ਸੱਭਿਆਚਾਰ ਨੂੰ ਵੀ ਉਸਾਰੂ ਅਤੇ ਨਰੋਈਆਂ ਸੱਜਰੀਆਂ ਲੀਹਾਂ 'ਤੇ ਪਾਉਣ ਲਈ ਪੂਰਨੇ ਪਾਏ ਹਨ। ਗੁਰੂ ਜੀ ਨੇ ਵੈਸਾਖੀ ਦੇ ਤਿਉਹਾਰ ਨੂੰ ਖ਼ਾਲਸੇ ਦੀ ਸਾਜਨਾ ਕਰ ਕੇ ਇਸ ਨੂੰ ਧਾਰਮਿਕ ਪੱਖ ਤੋਂ ਇਕ ਮਹਾਨ ਇਤਿਹਾਸਿਕ ਦਿਹਾੜਾ ਬਣਾਇਆ। ਉਨ੍ਹਾਂ ਨੇ ਦੀਵਾਲੀ ਨੂੰ ਗਿਆਨ ਦੀ ਰੋਸ਼ਨੀ, ਮਨੁੱਖੀ ਸੁਤੰਤਰਤਾ ਤੇ ਖੁਸ਼ੀਆਂ ਦਾ ਪ੍ਰਤੀਕ ਬਣਾ ਕੇ ਬੰਦੀ ਛੋੜ ਦਿਵਸ ਵਜੋਂ ਮਨਾਉਣ ਦੀ ਪ੍ਰਥਾ ਅਰੰਭ ਕੀਤੀ। ਇਸੇ ਤਰ੍ਹਾਂ ਦੁਸਹਿਰੇ ਨੂੰ ਬਦੀ ਉੱਤੇ ਨੇਕੀ ਦੀ ਜਿੱਤ ਮੰਨ ਕੇ ਸਤਿਸੰਗ ਕਰਨ ਨੂੰ 'ਦਸਾਹਰਾ' ਦਾ ਨਾਂ ਦਿੱਤਾ 'ਦਸ ਪੁਰਬ ਸਦਾ ਦਸਾਹਰਾ', ਕਿਉਂਕਿ ਸਤਿਸੰਗ ਵਿਚ ਦਸ ਇੰਦਰੀਆਂ ਨੂੰ ਰੋਕ ਲਿਆ ਜਾਂਦਾ ਹੈ। ਇਸੇ ਤਰ੍ਹਾਂ ਗੁਰੂ ਜੀ ਨੇ ਹੋਲੀ ਨੂੰ ਅਧਿਆਤਮਿਕ ਰੰਗ ਵਿਚ ਚਿਤਵ ਕੇ ਨਵੇਂ ਅਰਥ ਦਿੱਤੇ। ਹੋਲੀ ਹਿੰਦੂਆਂ ਦਾ ਇਕ ਪੁਰਾਣਾ ਤਿਉਹਾਰ ਹੈ, ਇਸ ਦਿਨ ਲੋਕ ਇਕ ਦੂਜੇ 'ਤੇ ਰੰਗਾਂ ਦੀਆਂ ਪਿਚਕਾਰੀਆਂ, ਗੁਲਾਲ ਆਦਿ ਲਗਾਉਣ ਤੋਂ ਇਲਾਵਾ ਚਿੱਕੜ ਵੀ ਸੁੱਟਦੇ ਹਨ ਅਤੇ ਅਨੇਕ ਤਰ੍ਹਾਂ ਦੀਆਂ ਖਰਮਸਤੀਆਂ ਕਰਦੇ ਹਨ। ਹੋਲੀ ਦਾ ਤਿਉਹਾਰ ਹਰਨਾਕਸ਼ ਦੀ ਭੈਣ ਹੋਲਿਕਾ ਦੇ ਸੜ ਜਾਣ ਅਤੇ ਪ੍ਰਹਿਲਾਦ ਦੇ ਬਚ ਜਾਣ ਦੀ ਖ਼ੁਸ਼ੀ ਵਿਚ ਮਨਾਇਆ ਜਾਂਦਾ ਹੈ, ਪਰ ਇਹ ਕਿਸੇ ਧਾਰਮਿਕ ਭਾਵਨਾ ਦੀ ਥਾਂ ਰੰਗ-ਰਲੀਆਂ ਅਤੇ ਮੌਜ-ਮੇਲੇ ਦਾ ਰੂਪ ਧਾਰਨ ਕਰ ਚੁੱਕਿਆ ਹੈ। ਗੁਰੂ ਜੀ ਅਨੁਸਾਰ ਸੰਤਾਂ ਦੀ ਸੇਵਾ ਹੀ ਇਸ ਜੀਵਨ ਦੀ ਅਸਲ ਹੋਲੀ ਹੈ। ਇਸ ਹੋਲੀ ਵਿਚ ਮਨ ਪ੍ਰਭੂ ਦੇ ਨਾਮ ਨਾਲ ਰੰਗਿਆ ਜਾਂਦਾ ਹੈ। ਇਹ ਰੰਗ ਕਦੇ ਉਤਰਦਾ ਨਹੀਂ, ਸਦਾ ਕਾਇਮ ਰਹਿੰਦਾ ਹੈ :

*ਆਜੁ ਹਮਾਰੈ ਬਨੇ ਫਾਗ॥*
*ਪ੍ਰਭ ਸੰਗੀ ਮਿਲਿ ਖੇਲਨ ਲਾਗ ॥*
*ਹੋਲੀ ਕੀਨੀ ਸੰਤ ਸੇਵ॥*
*ਰੰਗੁ ਲਾਗਾ ਅਤਿ ਲਾਲ ਦੇਵ ॥੨॥*
*ਮਨੁ ਤਨੁ ਮਉਲਿਓ ਅਤਿ ਅਨੂਪ ॥*

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦.*

*ਸੂਕੈ ਨਾਹੀ ਛਾਵ ਧੂਪ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੮੦)*

ਮਾਇਆ ਦੇ ਰੰਗ ਛਿਣ-ਭੰਗਰ ਹੁੰਦੇ ਹਨ। ਮਾਇਆ ਆਪ ਵੀ ਮਿਥਿਆ ਹੁੰਦੀ ਹੈ। ਇਸ ਦੇ ਮੁਕਾਬਲੇ 'ਤੇ ਪਰਮਾਤਮਾ ਦੀ ਹੋਂਦ ਸੱਚ ਅਤੇ ਸਦਾ ਕਾਇਮ ਰਹਿੰਦੀ ਹੈ। ਮਾਇਆਵੀ ਬਿਰਤੀ ਦੇ ਲੋਕ ਕੱਚੇ ਰੰਗਾਂ ਨਾਲ ਹੋਲੀ ਖੇਡਦੇ ਹਨ। ਇਹ ਚਾਅ ਅਤੇ ਖੁਸ਼ੀ ਥੋੜ੍ਹ-ਚਿਰੀ ਹੁੰਦੀ ਹੈ, ਕਿਉਂਕਿ ਮਾਇਆ ਦੇ ਤਿੰਨੇ ਗੁਣ ਰਜੋ, ਤਮੋ, ਸਤੋ ਅਸਥਾਈ ਹੁੰਦੇ ਹਨ। ਪਰਮਾਤਮਾ ਦੇ ਭਗਤ ਇਨ੍ਹਾਂ ਤਿੰਨਾਂ ਗੁਣਾਂ ਤੋਂ ਉੱਪਰ ਸੱਚੇ ਪ੍ਰਭੂ ਵਿਚ ਲੀਨ ਹੋਏ ਹੁੰਦੇ ਹਨ। ਉਨ੍ਹਾਂ ਦਾ ਮਨ ਪ੍ਰਭੂ ਦੇ ਨਾਮ ਵਿਚ ਰੰਗਿਆ ਲਾਲੋ-ਲਾਲ ਹੁੰਦਾ ਹੈ। ਇਸ ਲਈ ਉਹ ਸਦਾ ਅਨੰਦ ਵਿਚ ਵਿਚਰਦੇ ਹਨ। ਗੁਰਬਾਣੀ ਦਾ ਮਹਾਂਵਾਕ ਹੈ :

*ਨਾ ਮੈਲਾ ਨਾ ਧੁੰਧਲਾ ਨਾ ਭਗਵਾ ਨਾ ਕਚੁ ॥*
*ਨਾਨਕ ਲਾਲੋ ਲਾਲੁ ਹੈ ਸਚੈ ਰਤਾ ਸਚੁ ॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੮੮)*

ਹੋਲੀ ਤੋਂ ਅਗਲੇ ਦਿਨ ਚੰਦ੍ਰਮਾ ਦੇ ਸਾਲ ਅਨੁਸਾਰ ਚੇਤ ਦਾ ਮਹੀਨਾ ਸ਼ੁਰੂ ਹੋ ਜਾਂਦਾ ਹੈ। ਭਾਰਤੀ ਸੰਸਕ੍ਰਿਤੀ ਵਿਚ ਇਸ ਦਿਨ ਨੂੰ ਵੈਸਾਖੀ ਵਾਂਗ ਨਵੇਂ ਸੰਮਤ ਵਜੋਂ ਮਨਾਇਆ ਜਾਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦਿਨ ੧ ਚੇਤਰ ਨਵੇਂ ਸੰਮਤ ਨੂੰ ਸ਼ਸਤਰ ਵਿੱਦਿਆ ਦੇ ਕਰਤੱਬ ਦਿਖਾਉਣ ਲਈ ਚੁਣਿਆ। ਗੁਰੂ ਸਾਹਿਬ ਲੋਕਾਂ ਵਿਚ ਭਗਤੀ ਤੇ ਸ਼ਕਤੀ ਦੀਆਂ ਉਚੀਆਂ-ਸੁੱਚੀਆਂ ਭਾਵਨਾਵਾਂ ਦਾ ਸੰਚਾਰ ਕਰਨਾ ਚਾਹੁੰਦੇ ਸਨ। ਉਹ ਲੋਕਾਂ ਦਾ ਧਿਆਨ ਰੰਗਾਂ, ਪਿਚਕਾਰੀਆਂ ਆਦਿ ਮਹੱਤਵਹੀਣ ਤੇ ਨਿਗੁਣੀਆਂ ਕਾਰਗੁਜ਼ਾਰੀਆਂ ਵੱਲੋਂ ਹਟਾ ਕੇ ਸ਼ਸਤਰ ਵਿੱਦਿਆ ਦੇ ਅਭਿਆਸ ਵੱਲ ਲਾਉਣਾ ਚਾਹੁੰਦੇ ਸਨ। ਉਹ ਲੋਕਾਂ ਨੂੰ ਸਵੈ-ਮਾਣ ਨਾਲ ਜੀਊਣ ਲਈ ਆਪਣੀ ਰੱਖਿਆ ਕਰਨ ਦੇ ਯੋਗ ਬਣਾਉਣਾ ਚਾਹੁੰਦੇ ਸਨ। ਉਨ੍ਹਾਂ ਨੇ ਹੋਲੀ ਨੂੰ ਦੁਨਿਆਵੀ ਤੌਰ 'ਤੇ ਗੁਰਮਤਿ ਸਿਧਾਂਤ ਨਾਲ ਮੇਲ ਖਾਂਦੇ ਅਰਥ 'ਹੋਲੇ ਮਹੱਲੇ' ਦੇ ਰੂਪ ਵਿਚ ਦਿੱਤੇ। ਪਹਿਲੀ ਚੇਤ ੧੭੦੦ ਈ. ਨੂੰ ਪਹਿਲੀ ਵਾਰ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਲਾ ਮਹੱਲਾ ਮਨਾਇਆ ਗਿਆ। ਹੋਲਾ ਮਹੱਲਾ ਇਕ ਤਰ੍ਹਾਂ ਦੀ ਮਸਨੂਈ ਲੜਾਈ ਹੁੰਦੀ ਹੈ। ਇਸ ਵਿਚ ਸਿੰਘ ਸੈਨਾ ਦੇ ਰੂਪ ਵਿਚ ਦੋ ਪਾਰਟੀਆਂ ਬਣਾ ਕੇ ਯੁੱਧ ਦਾ ਅਭਿਆਸ ਕਰਦੇ ਹਨ। ਇਕ ਪਾਰਟੀ ਹੱਲਾ ਕਰਦੀ ਹੈ ਤੇ ਦੂਜੀ ਹਮਲੇ ਤੋਂ ਬਚਾਉ ਕਰਦੀ ਹੈ।

ਸਿੱਖ ਧਰਮ ਵਿਚ ਸ਼ਸਤਰ ਵਿੱਦਿਆ ਦਾ ਬਹੁਤ ਮਹੱਤਵ ਮੰਨਿਆ ਗਿਆ ਹੈ। ਆਪਣੀ ਰੱਖਿਆ ਲਈ ਤੇ ਮਜ਼ਲੂਮਾਂ ਦੀ ਰੱਖਿਆ ਲਈ ਸ਼ਸਤਰ ਵਿੱਦਿਆ ਦਾ ਹੋਣਾ ਬਹੁਤ ਜ਼ਰੂਰੀ ਹੈ। ਸ਼ਸਤਰ ਤੋਂ ਬਿਨਾਂ ਮਨੁੱਖ ਅਧੂਰਾ ਹੈ। ਹੁਣ ਤਕ ਦਾ ਜਿੰਨਾ ਵਿਕਾਸ ਹੈ, ਉਹ ਮਨੁੱਖ ਨੇ ਸ਼ਸਤਰਬੱਧ ਹੋ ਕੇ ਹੀ ਕੀਤਾ ਹੈ। ਇਹ ਧਰਤੀ ਸਦਾ ਤੋਂ ਹੀ ਇੰਨੀ ਸੁਹਾਵਣੀ ਜਾਂ ਸੁੱਖਾਂ ਭਰੀ ਨਹੀਂ ਸੀ। ਮਨੁੱਖ ਨੂੰ ਇੱਥੇ ਰਹਿਣ ਲਈ ਅਨੇਕਾਂ ਦੁਸ਼ਮਣਾਂ

ਦਾ ਮੁਕਾਬਲਾ ਕਰਨਾ ਪਿਆ ਹੈ। ਅਨੇਕ ਪ੍ਰਕਾਰ ਦੇ ਜੰਗਲੀ ਜਾਨਵਰਾਂ ਤੋਂ ਆਪਣੀ ਰੱਖਿਆ ਕਰਨੀ ਪਈ ਹੈ। ਇਸ ਲਈ ਉਸ ਨੇ ਸ਼ਸਤਰਾਂ ਦਾ ਆਸਰਾ ਲਿਆ ਹੈ। ਪਹਿਲਾਂ ਉਸ ਨੇ ਸਿੰਗਾਂ, ਲੱਕੜੀ ਅਤੇ ਪੱਥਰਾਂ ਆਦਿ ਦੇ ਸ਼ਸਤਰ ਬਣਾਏ। ਫਿਰ ਲੋਹੇ ਦੇ ਸ਼ਸਤਰ ਤੇਗ਼ ਤਲਵਾਰ, ਤੀਰ-ਕਮਾਨ ਆਦਿ ਬਣਾਏ ਗਏ । ਪਰਮਾਤਮਾ ਨੇ ਸ਼ਸਤਰ ਰੂਪ ਹੋ ਕੇ ਹੀ ਮਨੁੱਖ ਦੀ ਸਹਾਇਤਾ ਕੀਤੀ ਹੈ। ਇਸ ਲਈ ਸ਼ਸਤਰਾਂ ਨੂੰ ਸ਼ਕਤੀ ਦੇ ਰੂਪ ਵਿਚ ਮੰਨਿਆ ਜਾਣਾ ਬਿਲਕੁਲ ਉੱਚਿਤ ਹੈ :

*-ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰ ਤੀਰ।*
*ਸੈਫ ਸਰੋਹੀ ਸੈਹਥੀ ਇਹੈ ਹਮਾਰੈ ਪੀਰ।* *(ਸ਼ਸਤ੍ਰ ਨਾਮ ਮਾਲਾ)*
*-ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸਿ ਸਰਣੰ॥*
*ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ ॥. . .*
*ਨਮੋ ਤੀਰ ਤੋਪੰ ॥ ਜਿਨੈ ਸਤ੍ਰੁ ਘੋਪੰ ॥*
*ਨਮੋ ਧੋਪ ਪੱਟੰ॥ ਜਿਨੈ ਦੁਸਟ ਦਟੰ ॥*
*ਜਿਤੇ ਸਸਤ੍ਰ ਨਾਮੰ ॥ ਨਮਸਕਾਰ ਤਾਮੰ ॥੯੦॥*
*ਜਿਤੇ ਅਸਤ੍ਰ ਭੇਯੰ॥ ਨਮਸਕਾਰ ਤੇਯੰ ॥* *(ਬਚਿਤ੍ਰ ਨਾਟਕ)*

ਸ਼ਸਤਰ ਇਸ ਲਈ ਨਮਸਕਾਰ ਕਰਨ ਯੋਗ ਹਨ, ਕਿਉਂਕਿ ਇਹ ਮਨੁੱਖ ਦੀ ਰੱਖਿਆ ਕਰਦੇ ਹਨ। ਮਨੁੱਖ ਨੂੰ ਕੁਦਰਤ ਨੇ ਅਜਿਹਾ ਕੁਝ ਨਹੀਂ ਬਖ਼ਸ਼ਿਆ ਜਿਸ ਨਾਲ ਉਹ ਆਪਣੀ ਰੱਖਿਆ ਕਰ ਸਕੇ। ਸ਼ਸਤਰਹੀਣ ਮਨੁੱਖ ਕਿਸੇ ਵੀ ਕਿਸਮ ਦੇ ਖ਼ਤਰੇ ਅੱਗੇ ਬੇਵੱਸ ਹੁੰਦਾ ਹੈ। ਸ਼ਸਤਰ ਤੋਂ ਬਿਨਾਂ ਮਨੁੱਖ ਨਿੱਕੇ-ਨਿੱਕੇ ਜਾਨਵਰਾਂ ਤੋਂ ਵੀ ਆਪਣੇ ਆਪ ਨੂੰ ਬਚਾ ਨਹੀਂ ਸਕਦਾ। ਗੁਰੂ ਸਾਹਿਬ ਦੇ ਸਮੇਂ ਤਾਂ ਮੁਗ਼ਲਾਂ ਦੀ ਹਕੂਮਤ ਸੀ। ਉਨ੍ਹਾਂ ਦੇ ਸ਼ਸਤਰਬੱਧ ਸਿਪਾਹੀਆਂ ਦੇ ਸਾਹਮਣੇ ਭਾਰਤੀਆਂ ਦੀ ਹਸਤੀ ਭੇਡਾਂ ਬੱਕਰੀਆਂ ਤੋਂ ਵੱਧ ਨਹੀਂ ਸੀ। ਇਸ ਲਈ ਗੁਰੂ ਜੀ ਨੇ ਦੱਬੇ-ਕੁਚਲੇ ਲੋਕਾਂ ਨੂੰ ਸ਼ਸਤਰ-ਵਿੱਦਿਆ ਦੀ ਪ੍ਰੇਰਨਾ ਦਿੱਤੀ। ਮਨੁੱਖ ਦੇ ਪਿਛੋਕੜ ਅਤੇ ਭਵਿੱਖ ਨੂੰ ਮੁੱਖ ਰੱਖਦੇ ਹੋਏ ਇਹ ਉਨ੍ਹਾਂ ਦਾ ਬਹੁਤ ਦੂਰ-ਅੰਦੇਸ਼ੀ ਦਾ ਕਾਰਜ ਸੀ। ਇਸ ਲਈ ਗੁਰੂ ਜੀ ਨੇ ਖ਼ਾਲਸੇ ਦੀ ਸਾਜਨਾ ਕੀਤੀ ਅਤੇ ਉਸ ਨੂੰ ਹਰ ਵੇਲ਼ੇ ਸ਼ਸਤਰ ਧਾਰਨ ਦੀ ਤਾਕੀਦ ਕੀਤੀ। ਕਿਰਪਾਨ ਨੂੰ ਪੰਜਾਂ ਕਕਾਰਾਂ ਵਿਚ ਸ਼ਾਮਲ ਕੀਤਾ ਗਿਆ ਹੈ :

*-ਸਸਤਰਹੀਨ ਇਹ ਕਬਹੁ ਨ ਹੋਈ।*
*ਰਹਿਤਵੰਤ ਖਾਲਿਸ ਹੈ ਸੋਈ।* *(ਭਾਈ ਨੰਦ ਲਾਲ ਜੀ)*
*-ਘੋੜੇ ਅਰ ਸ਼ਸਤਰ ਦੀ ਸਾਰ ਰਖੇ।* *(ਰਹਿਤਨਾਮਾ ਭਾਈ ਦਯਾ ਸਿੰਘ)*
*-ਬਿਨਾ ਸ਼ਸਤਰ ਕੇਸੰ ਨਰੰ ਭੇਡ ਜਾਨੋ।*
*ਗਹੇ ਕਾਨ ਤਾਕੋਂ ਕਿਤੈ ਲੈ ਸਿਧਾਨੋ।* *(ਗੁਰਬਿਲਾਸ ਪਾਤਿਸ਼ਾਹੀ ਦਸਵੀਂ)*

ਜੋ ਭੁੱਲੇ-ਭਟਕੇ ਲੋਕ ਗੁਰੂ ਜੀ ਦੇ ਸ਼ਸਤਰ ਸਿਧਾਂਤ ਨੂੰ ਭੁੱਲ ਦੱਸਦੇ ਹਨ, ਉਨ੍ਹਾਂ

ਨੇ ਅਸਲ ਵਿਚ ਜੀਵਨ ਦੇ ਸੱਚ ਨੂੰ ਪੂਰੀ ਤਰ੍ਹਾਂ ਨਹੀਂ ਜਾਣਿਆ। ਅਜਿਹੇ ਅਖੌਤੀ ਧਾਰਮਿਕ ਆਗੂਆਂ ਨੇ ਭਾਰਤ ਨੂੰ ਸਦੀਆਂ ਤੋਂ ਭੁਲੇਖੇ ਵਿਚ ਰੱਖਿਆ ਹੈ ਤੇ ਹੁਣ ਵੀ ਰੱਖ ਰਹੇ ਹਨ। ਇਸ ਦੇ ਨਤੀਜੇ ਵਜੋਂ ਭਾਰਤੀਆਂ ਨੇ ਸਦਾ ਦੁਖ ਝੱਲੇ ਹਨ ਤੇ ਜ਼ਾਲਮਾਂ ਦੇ ਹੱਥੋਂ ਮਾਰ ਖਾਧੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਸ਼ਸਤਰਬੱਧ ਕਰ ਕੇ ਅਨੇਕਾਂ ਦੁਸ਼ਟ ਜ਼ਾਲਮਾਂ ਦਾ ਨਾਸ਼ ਕਰਵਾਇਆ ਅਤੇ ਲੋਕਾਂ ਦੇ ਜੀਵਨ ਨੂੰ ਸੁਖੀ ਬਣਾਇਆ। ਸ਼ਸਤਰਾਂ ਦਾ ਹਰ ਯੁੱਗ ਵਿਚ ਹੀ ਮਹੱਤਵ ਰਿਹਾ ਹੈ। ਰਾਜ-ਸ਼ਕਤੀ ਹਮੇਸ਼ਾ ਸ਼ਸਤਰਾਂ ਦੇ ਅਧੀਨ ਰਹੀ ਹੈ :

*ਸ਼ਸਤ੍ਰਨ ਕੇ ਅਧੀਨ ਹੈ ਰਾਜ।*
*ਜੋ ਨ ਧਰਹਿ ਤਿਸ ਬਿਗਰਹਿ ਕਾਜ ।* *(ਗੁਰਪ੍ਰਤਾਪ ਸੂਰਜ ਗ੍ਰੰਥ)*

ਇਸ ਲਈ ਗੁਰੂ ਸਾਹਿਬ ਨੇ ਖਾਲਸੇ ਨੂੰ ਉਪਦੇਸ਼ ਦਿੱਤਾ ਕਿ ਉਹ ਸ਼ਸਤਰ ਧਾਰਨ ਕਰਨ ਅਤੇ ਯੁੱਧ ਵਿੱਦਿਆ ਦੇ ਅਭਿਆਸ ਕਰਨ, ਇਸ ਤਰ੍ਹਾਂ ਹੀ ਉਹ ਯੁੱਧ ਲੜਨ ਦੇ ਯੋਗ ਹੋ ਸਕਣਗੇ। ਯੁੱਧ ਕਰ ਕੇ ਹੀ ਉਨ੍ਹਾਂ ਨੂੰ ਸੰਸਾਰ ਦੇ ਪਦਾਰਥ ਪ੍ਰਾਪਤ ਹੋ ਸਕਦੇ ਹਨ :

*ਆਯੁਧ ਬਿਦਿਆ ਕੋ ਅਭਿਆਸਹੁ।*
*ਬਨਹੁ ਬੀਰ ਅਰ ਸਮੁਖ ਬਿਨਾਸਹੁ।*
*ਜਗਤ ਪਦਾਰਥ ਸਗਰੇ ਪਾਵਹੁ।*
*ਭੋਗਹੁ ਆਪ ਭਿ ਅਵਰ ਭੋਗਾਵਹੁ।* *(ਗੁਰਪ੍ਰਤਾਪ ਸੂਰਜ ਗ੍ਰੰਥ)*

ਗੁਰ ਜੀ ਦੇ ਉਪਦੇਸ਼ਾਂ 'ਤੇ ਚੱਲ ਕੇ ਖਾਲਸੇ ਨੇ ਸ਼ਸਤਰ ਧਾਰਨ ਕੀਤੇ ਅਤੇ ਘੋੜਿਆਂ 'ਤੇ ਸਵਾਰ ਹੋ ਕੇ ਦੁਸ਼ਮਣ ਨੂੰ ਵੰਗਾਰਿਆ। ਪੰਜਾਬ ਦੀ ਧਰਤੀ 'ਤੇ ਕਈ ਦਹਾਕੇ ਖੰਡਾ ਖੜਕਾਇਆ। ਅਣਗਿਣਤ ਸ਼ਹੀਦੀਆਂ ਦਿੱਤੀਆਂ । ਆਖ਼ਰ ਫ਼ਤਿਹ ਖਾਲਸੇ ਨੂੰ ਪ੍ਰਾਪਤ ਹੋਈ ਅਤੇ ਪੰਜਾਬ ਉੱਤੇ ਸਿੱਖਾਂ ਦਾ ਰਾਜ ਹੋਇਆ। ਮਹਾਂਭਾਰਤ ਦੇ ਯੁੱਧ ਵਿਚ ਅਤੇ ਸੰਸਾਰ ਦੇ ਦੋ ਵਿਸ਼ਵ ਯੁੱਧਾਂ ਵਿਚ ਫ਼ੈਸਲਾ ਸ਼ਸਤਰਾਂ ਦੇ ਆਧਾਰ 'ਤੇ ਹੋਇਆ ਸੀ। ਅੱਜ ਵੀ ਸੰਸਾਰ ਦੇ ਰਾਜਨੀਤਕ ਖੇਤਰ ਵਿਚ ਫ਼ੈਸਲਾ ਸ਼ਸਤਰਾਂ ਨਾਲ ਹੀ ਕੀਤਾ ਜਾਂਦਾ ਹੈ। ਜਿਸ ਕੋਲ ਵਧੇਰੇ ਸ਼ਕਤੀਸ਼ਾਲੀ ਹਥਿਆਰ ਹਨ, ਉਸੇ ਦਾ ਅਧਿਕਾਰ ਅਤੇ ਉਸੇ ਦੀ ਮਰਜ਼ੀ ਚੱਲਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸੱਚਾਈ ਨੂੰ ਤਕਰੀਬਨ ੩੦੦ ਸਾਲ ਪਹਿਲਾਂ ਸਮਝ ਲਿਆ ਸੀ। ਇਸ ਲਈ ਉਨ੍ਹਾਂ ਨੇ ਕਾਇਰਤਾ ਦੂਰ ਕਰਨ ਲਈ ਖ਼ਾਲਸੇ ਦੇ ਹੱਥ ਵਿਚ ਹਮੇਸ਼ਾ ਲਈ ਸ਼ਸਤਰ ਫੜਾ ਕੇ ਸ਼ਸਤਰਾਂ ਦਾ ਭੈਅ ਦਿਲਾਂ ਵਿੱਚੋਂ ਕੱਢ ਦਿੱਤਾ ਸੀ। ਸ਼ਸਤਰਾਂ ਦੇ ਅਭਿਆਸ ਲਈ ਹੋਲੇ ਮਹੱਲੇ ਦੀ ਪ੍ਰਥਾ ਸ਼ੁਰੂ ਕੀਤੀ ਗਈ ਸੀ । ਸਾਨੂੰ ਗੁਰੂ ਸਾਹਿਬ ਦੇ ਦਰਸਾਏ ਹੋਏ ਆਦਰਸ਼ਾਂ 'ਤੇ ਚੱਲਣਾ ਚਾਹੀਦਾ ਹੈ ਅਤੇ ਉਨ੍ਹਾਂ ਦੇ ਸਿਧਾਂਤਾਂ ਦਾ ਪੂਰਾ ਮਾਣ-ਸਨਮਾਨ ਰੱਖਣਾ ਚਾਹੀਦਾ ਹੈ। ਇਸ ਨਾਲ ਹੀ ਸਿੱਖਾਂ ਨੂੰ ਜੀਵਨ ਵਿਚ ਸਫ਼ਲਤਾ, ਮਾਣ ਅਤੇ

*ਬਾਕੀ ਸਫ਼ਾ 19 'ਤੇ*

# ਸ੍ਰੀ ਗੁਰੂ ਨਾਨਕ ਜੀ ਦੇ ਉਪਦੇਸ਼ਾਂ ਵਿਚ ਸਦੀਵੀ ਅਗਵਾਈ

*-ਡਾ. ਸਰਬਜੀਤ ਸਿੰਘ**

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।    (ਵਾਰ ੧:੨੭)*

ਭਾਈ ਗੁਰਦਾਸ ਜੀ ਦੇ ਇਸ ਕਥਨ ਵਿਚ ਕਿੰਨੀ ਵੱਡੀ ਸਚਾਈ ਹੈ, ਕਿਉ ਜੋ ਸ੍ਰੀ ਗੁਰੂ ਨਾਨਕ ਦੇਵੀ ਜੀ ਦੇ ਪ੍ਰਕਾਸ਼ ਧਾਰਨ ਦੇ ਵਕਤ ਸਮਾਜ ਵੱਡੇ ਅੰਧ-ਵਿਸ਼ਵਾਸ, ਵਹਿਮਾਂ-ਭਰਮਾਂ, ਅਗਿਆਨਤਾ ਅਤੇ ਇੱਥੋਂ ਤਕ ਕਿ ਵੱਖ-ਵੱਖ ਦੇਵੀ-ਦੇਵਤਿਆਂ ਦੀ ਪੂਜਾ ਵਰਗੇ ਭੁਲੇਖਿਆਂ ਵਿਚ ਪਿਆ ਹੋਇਆ ਸੀ ਜਦੋਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਮ ਸਚਾਈ ਨੂੰ, ਜਿਸ ਵਿਚ ਧਾਰਮਿਕ ਅੰਧ-ਵਿਸ਼ਵਾਸ ਨੂੰ ਦੂਰ ਕਰ ਕੇ ਸਾਰੇ ਸੰਸਾਰ ਵਿਚ ਇੱਕ ਕਰਤਾ ਦਾ ਵਿਚਾਰ ਦਿੱਤਾ ਅਤੇ ਸਮਝਾਇਆ ਕਿ ਪਰਮਾਤਮਾ ਇੱਕ ਹੈ, ਉਸ ਦਾ ਨਾਂ ਹਮੇਸ਼ਾਂ ਸੱਚਾ ਅਤੇ ਅਟੱਲ ਹੈ, ਉਸ ਨੂੰ ਕਿਸੇ ਦਾ ਡਰ ਨਹੀਂ, ਨਾ ਹੀ ਉਸ ਦਾ ਕਿਸੇ ਨਾਲ ਵੈਰ ਹੈ। ਉਸ 'ਤੇ ਸਮੇਂ ਦਾ ਕੋਈ ਪ੍ਰਭਾਵ ਨਹੀਂ, ਉਸ ਦੀ ਕੋਈ ਮੂਰਤ ਨਹੀਂ। ਨਾ ਉਹ ਜਨਮ ਲੈਂਦਾ ਹੈ, ਨਾ ਮਰਦਾ ਹੈ ਅਤੇ ਉਹ ਆਪਣੇ ਆਪ ਤੋਂ ਆਪ ਪੈਦਾ ਹੋਇਆ ਹੈ ਅਤੇ ਅਜਿਹਾ ਕਰਤਾ ਗੁਰੂ ਦੀ ਮਿਹਰ ਨਾਲ ਹੀ ਪ੍ਰਾਪਤ ਹੁੰਦਾ ਹੈ। ਇਹ ਉਹ ਵੱਡੀ ਸਚਾਈ ਹੈ ਜਿਸ ਨੂੰ ਸਾਰੀ ਲੋਕਾਈ ਨੇ ਸਵੀਕਾਰ ਕੀਤਾ ਹੈ ਪਰਮਾਤਮਾ ਦੀ ਹੋਂਦ ਨੂੰ ਇਕ ਕਰਤਾ ਦੀ ਹੋਂਦ 'ਤੇ ਕੇਂਦਰਿਤ ਕੀਤਾ। ਉਸ ਸਮੇਂ ਦੇ ਕੁਝ ਲੋਕਾਂ ਵੱਲੋਂ ਪੱਥਰਾਂ ਦੀ ਪੂਜਾ ਵੀ ਕੀਤੀ ਜਾਂਦੀ ਸੀ, ਪਰ ਗੁਰੂ ਜੀ ਨੇ ਉਨ੍ਹਾਂ ਨੂੰ ਉਪਦੇਸ਼ ਦਿੱਤਾ :

*ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥*
*ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੭)*

ਜਿਸ ਵਿਚ ਇਹ ਵਿਚਾਰ ਦਰਸਾਇਆ ਗਿਆ ਹੈ ਕਿ ਪੱਥਰਾਂ ਦੀ ਮੂਰਤੀ ਤਾਂ ਪਾਣੀ ਵਿਚ ਡੁੱਬ ਜਾਂਦੀ ਹੈ ਅਤੇ ਜਿਹੜੀ ਮੂਰਤੀ ਆਪਣੇ ਆਪ ਨੂੰ ਵੀ ਡੁੱਬਣ ਤੋਂ ਨਹੀਂ ਬਚਾ ਸਕਦੀ, ਉਹ ਸਾਨੂੰ ਕਿਵੇਂ ਤਾਰੇਗੀ ! ਇਸ ਤਰ੍ਹਾਂ ਵੱਖ-ਵੱਖ ਦੇਵੀ-ਦੇਵਤਿਆਂ ਨੂੰ ਪੂਜਣ ਦੀ ਬਜਾਇ ਇਕ ਕਰਤਾ ਜੋ ਹਰ ਜਗ੍ਹਾ, ਹਰ ਸਮੇਂ ਅਤੇ ਹਰ ਕਣ-ਕਣ ਵਿਚ ਹੈ ਉਸ ਦੀ ਸਿਫਤ ਸਲਾਹ ਕਰ ਕੇ ਉਸ ਨੂੰ ਯਾਦ ਰੱਖਣਾ ਹੀ ਯੋਗ ਹੈ। ਪਰਮ-ਹਸਤੀ ਦੇ ਸਦੀਵੀ ਸੱਚ ਦੀ ਗੁਰੂ ਜੀ ਨੇ ਵਿਆਖਿਆ ਕੀਤੀ ਅਤੇ ਗੁਰੂ ਜੀ ਅਨੁਸਾਰ:

*ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

ਉਹ ਸੱਚ ਜੋ ਸਦੀਵੀ ਹੈ, ਕਦੀ ਬਦਲਦਾ ਨਹੀਂ, ਉਹ ਸਦਾ ਅਟੱਲ ਹੈ। ਉਹ

*ਸੀ. ਫੈਲੋ. ਇੰਡੀਅਨ ਕੌਂਸਲ ਆਫ ਸੋਸ਼ਲ ਸਾਇੰਸਜ਼ ਐਂਡ ਰੀਸਰਚ, ਨਵੀਂ ਦਿੱਲੀ- ੧੧੦੦੦੧ ਮੋ. +੯੧੯੮੫੫੧-੭੦੩੩੫*

ਪਹਿਲਾਂ ਵੀ ਸੱਚ ਸੀ ਹੁਣ ਵੀ ਸੱਚ ਹੈ ਅਤੇ ਭਵਿੱਖ ਵਿਚ ਵੀ ਸੱਚ ਰਹੇਗਾ। ਇਹ ਉਹ ਚਾਨ੍ਹਣ ਸੀ ਜਿਸ ਨੂੰ ਸਾਰੀ ਖਲਕਤ ਨੇ ਮੰਨਿਆ।

ਗੁਰੂ ਜੀ ਨੇ ਪਰਮਾਤਮਾ ਨੂੰ ਕਿਸੇ ਖਾਸ ਜਗ੍ਹਾ 'ਤੇ ਹੀ ਬੈਠਾ ਹੋਇਆ ਨਹੀਂ, ਸਗੋਂ ਹਰ ਥਾਂ 'ਤੇ ਪ੍ਰਤੀਤ ਕੀਤਾ। ਮੱਕੇ ਵਿਖੇ ਜਾ ਕੇ ਗੁਰੂ ਜੀ ਨੇ ਪਰਮਾਤਮਾ ਨੂੰ ਕਿਸੇ ਖਾਸ ਹੀ ਜਗ੍ਹਾ 'ਤੇ ਹੋਣ ਸਬੰਧੀ ਭੁਲੇਖੇ ਦੂਰ ਕੀਤੇ ਅਤੇ ਵਿਆਖਿਆ ਕੀਤੀ ਕਿ ਪਰਮਾਤਮਾ ਕਿਸੇ ਖਾਸ ਜਗ੍ਹਾ ਜਾਂ ਕਿਸੇ ਖਾਸ ਦਿਸ਼ਾ ਵਿਚ ਨਹੀਂ, ਸਗੋਂ ਹਰ ਜਗ੍ਹਾ ਹੈ। ਇਹ ਉਹ ਅਟੱਲ ਅਤੇ ਸਦੀਵੀ ਸਚਾਈ ਹੈ, ਜਿਸ ਨੇ ਸਾਰੇ ਸੰਸਾਰ ਦੀ ਅਗਵਾਈ ਕੀਤੀ ਅਤੇ ਪਰਮਾਤਮਾ ਦੀ ਹੋਂਦ ਬਾਰੇ ਅਨੇਕਾਂ ਭੁਲੇਖਿਆਂ ਅਤੇ ਭਰਮਾਂ ਨੂੰ ਗਿਆਨ ਦੇ ਚਾਨ੍ਹਣ ਨਾਲ ਦੂਰ ਕੀਤਾ। ਇਸ ਅਟੱਲ ਅਤੇ ਸਦੀਵੀ ਸਚਾਈ ਨੇ ਉਸ ਵਕਤ ਅੰਧ-ਵਿਸ਼ਵਾਸ ਵਿਚ ਗ੍ਰਸਤ ਸਾਰੀ ਦੁਨੀਆ ਨੂੰ ਠੀਕ ਸੇਧ ਦਿੱਤੀ।

ਗੁਰੂ ਜੀ ਦੀ ਰੂਹਾਨੀ ਬਿਰਤੀ ਦੀ ਪਹਿਚਾਣ ਉਨ੍ਹਾਂ ਦੇ ਬਚਪਨ ਵਿਚ ਹੀ ਕਰ ਲਈ ਗਈ ਸੀ ਜਦੋਂ ਉਨ੍ਹਾਂ ਦੀ ੭ ਸਾਲ ਦੀ ਉਮਰ ਵਿਚ ਪੰਡਿਤ ਗੋਪਾਲ ਜੀ ਕੋਲ ਪੜ੍ਹਣ ਲਈ ਭੇਜਿਆ ਤਾਂ ਪੰਡਿਤ ਜੀ, ਉਨ੍ਹਾਂ ਦੇ ਗਿਆਨ ਨਾਲ ਪ੍ਰਭਾਵਿਤ ਹੋਏ ਅਤੇ ਫਿਰ ੯ ਸਾਲ ਦੀ ਉਮਰ ਵਿਚ ਉਸ ਵਕਤ ਦੇ ਰਿਵਾਜ ਅਨੁਸਾਰ ਜਦੋਂ ਪ੍ਰੋਹਿਤ ਹਰਦਿਆਲ ਨੇ ਉਨ੍ਹਾਂ ਨੂੰ ਜਨੇਊ ਪਾਉਣ ਲਈ ਬੁਲਾਇਆ ਤਾਂ ਉਨ੍ਹਾਂ ਦਾ ਇਹ ਉੱਤਰ ਸੀ ਕਿ ਉਹ ਦਇਆ, ਸੰਤੋਖ, ਜਤ ਅਤੇ ਸਤ ਦਾ ਜਨੇਊ ਹੀ ਪਾਉਣਗੇ। ਜਿਸ ਦਾ ਅਰਥ ਸੀ ਕਿ ਉਸ ਸਿਧਾਂਤ ਨੂੰ ਅਪਣਾਉਣਾ ਚਾਹੀਦਾ ਹੈ ਜਿਸ ਵਿਚ ਦਇਆ ਅਤੇ ਸੰਤੋਖ ਵਰਗੇ ਗੁਣਾਂ ਦਾ ਜ਼ਿੰਦਗੀ ਭਰ ਨਾਲ ਨਿਭਾਉਣ ਦਾ ਪ੍ਰਣ ਕਰਨ ਦਾ ਉਦੇਸ਼ ਹੋਣਾ ਚਾਹੀਦਾ ਹੈ। ਗੁਰੂ ਜੀ ਦੇ ਸ਼ਬਦ:

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੧)*

ਇਹ ਉਸ ਆਯੂ ਵਿਚ ਇੰਨੀ ਉੱਚੀ ਰੂਹਾਨੀ ਬਿਰਤੀ ਦਾ ਪ੍ਰਤੀਕ ਸੀ, ਜਿਸ ਨੂੰ ਹਰ ਇਕ ਨੂੰ ਪ੍ਰਾਪਤ ਕਰਨ ਲਈ ਉਨ੍ਹਾਂ ਦਾ ਜ਼ਿੰਦਗੀ ਭਰ ਦਾ ਮੁੱਖ ਉਦੇਸ਼ ਰਿਹਾ ਅਤੇ ਦਇਆ ਭਾਵਨਾ ਜਿਹੜੀ ਸਭ ਧਰਮਾਂ ਦਾ ਆਧਾਰ ਹੈ ਉਸ ਦੀ ਸਿੱਖਿਆ ਦਿੱਤੀ। ਇਨਸਾਨੀਅਤ ਵਿਚ ਸਮਾਜਿਕ ਚੇਤਨਾ ਪੈਦਾ ਕਰਨ ਅਤੇ ਆਪਸ ਵਿਚ ਪ੍ਰਸਪਰ ਪਿਆਰ ਪੈਦਾ ਕਰਨ ਦੀ ਜਿੰਨੀ ਲੋੜ ਪਹਿਲਾਂ ਸੀ, ਉਨੀਂ ਹੁਣ ਹੈ ਅਤੇ ਉਹ ਹਮੇਸ਼ਾ ਰਹੇਗੀ, ਜਿਸ ਲਈ ਗੁਰੂ ਜੀ ਨੇ ਬਹੁਤ ਲੰਮਾ ਸਫ਼ਰ ਕੀਤਾ ਅਤੇ ਉਨ੍ਹਾਂ ਸਿਧਾਂਤਾਂ ਨੂੰ ਜੀਵਨ ਭਰ ਪ੍ਰਚਾਰਿਆ।

ਗੁਰੂ ਜੀ ਦੇ ਜੀਵਨ-ਕਾਲ ਦੇ ਸਮੇਂ ਭਾਰਤੀ ਉਪ ਮਹਾਂਦੀਪ ਮੁੱਖ ਤੌਰ 'ਤੇ ਦੋ ਧਾਰਮਿਕ ਵਰਗਾਂ ਹਿੰਦੂ ਅਤੇ ਮੁਸਲਿਮ ਵਿਚ ਵੰਡਿਆ ਹੋਇਆ ਸੀ। ਦੋਵੇਂ ਹੀ ਆਪਣੇ ਆਪਣੇ ਰਸਤੇ ਰਾਹੀਂ ਪਰਮਾਤਮਾ ਤਕ ਪਹੁੰਚਣ ਦੀ ਪ੍ਰੋੜ੍ਹਤਾ ਕਰਦੇ ਸਨ। ਉਸ ਸਮੇਂ ਗੁਰੂ

ਜੀ ਨੇ ਪ੍ਰਚਾਰ ਕੀਤਾ ਕਿ ਕਰਤਾ ਤਾਂ ਇੱਕ ਹੈ, ਉਸ ਤਕ ਪਹੁੰਚਣ ਦੇ ਰਸਤੇ ਅਨੇਕਾਂ ਹਨ। ਨਾ ਕੋਈ ਹਿੰਦੂ ਹੈ, ਨਾ ਕੋਈ ਮੁਸਲਮਾਨ ਹੈ ਸਭ ਪਰਮਾਤਮਾ ਦੀ ਉਪਜ ਹਨ। ਦੁਨੀਆ ਭਰ ਵਿਚ ਇਸ ਪ੍ਰਚਾਰ ਨੂੰ ਫ਼ੈਲਾਉਣ ਲਈ ਗੁਰੂ ਜੀ ਪੂਰਬ, ਪੱਛਮ, ਉੱਤਰ ਅਤੇ ਦੱਖਣ ਚਾਰੇ ਦਿਸ਼ਾਵਾਂ ਵਿਚ ਗਏ। ਉਹ ਪੂਰਬ ਵਿਚ ਬੰਗਲਾਦੇਸ਼, ਪੱਛਮ ਵਿਚ ਸਾਊਦੀ ਅਰਬੀਆ, ਉੱਤਰ ਵਿਚ ਤਿੱਬਤ ਅਤੇ ਦੱਖਣ ਵਿਚ ਸ੍ਰੀ ਲੰਕਾ ਵਿਖੇ ਗਏ। ਇਨ੍ਹਾਂ ਸਭ ਚਾਰਾਂ ਦਿਸ਼ਾਵਾਂ ਵਿਚ ਵੱਖ-ਵੱਖ ਧਾਰਮਿਕ ਵਿਸ਼ਵਾਸ ਸਨ, ਪਰ ਗੁਰੂ ਜੀ ਨੇ ਉਹ ਸਦੀਵੀ ਸੰਦੇਸ਼ ਕਿ ਕਰਤਾ ਤਾਂ ਇੱਕ ਹੀ ਹੈ, ਉਸ ਦਾ ਹੀ ਪ੍ਰਚਾਰ ਕੀਤਾ ਅਤੇ ਇਨ੍ਹਾਂ ਸਭ ਥਾਵਾਂ 'ਤੇ ਆਮ ਲੋਕਾਈ ਦੇ ਸੰਦੇਹ ਦੂਰ ਕੀਤੇ ਅਤੇ ਪ੍ਰਸਪਰ ਭਰਾਤਰੀ ਭਾਵ ਪੈਦਾ ਕਰਨ ਦੀ ਵੱਡੀ ਕੋਸ਼ਿਸ਼ ਕੀਤੀ। ਮੁਲਤਾਨ ਦੀ ਜਗ੍ਹਾ 'ਤੇ ਕਾਫ਼ੀ ਜ਼ਿਆਦਾ ਰੂਹਾਨੀ ਸੰਤ ਰਹਿੰਦੇ ਸਨ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਸ਼ਹਿਰ ਵਿਚ ਗਏ ਤਾਂ ਉਨ੍ਹਾਂ ਨੂੰ ਸੰਕੇਤ ਦੇ ਉਦੇਸ਼ ਨਾਲ ਦੁਧ ਦਾ ਭਰਿਆ ਹੋਇਆ ਕਟੋਰਾ ਦਿੱਤਾ ਗਿਆ, ਜਿਸ ਦਾ ਅਰਥ ਸੀ ਕਿ ਇਸ ਸ਼ਹਿਰ ਵਿਚ ਪਹਿਲਾਂ ਹੀ ਕਾਫ਼ੀ ਰੂਹਾਨੀ ਸੰਤ ਹਨ। ਪਰ ਗੁਰੂ ਜੀ ਨੇ ਦੁਧ ਦੇ ਕਟੋਰੇ ਵਿਚ ਇਕ ਫੁੱਲ ਰੱਖ ਦਿੱਤਾ, ਜਿਸ ਦੀ ਖੁਸ਼ਬੂ ਫੈਲਣ ਲੱਗ ਪਈ, ਜਿਸ ਦਾ ਅਰਥ ਸੀ ਕਿ ਭਾਵੇਂ ਇੱਥੇ ਕਈ ਰੂਹਾਨੀ ਸੰਤ ਹਨ, ਪਰ ਉਨ੍ਹਾਂ ਦਾ ਪ੍ਰਚਾਰ ਉਨ੍ਹਾਂ ਦੇ ਪ੍ਰਚਾਰ ਦੇ ਨਾਲ-ਨਾਲ ਉਨ੍ਹਾਂ ਦੇ ਗਿਆਨ ਵਿਚ ਹੋਰ ਵਾਧਾ ਕਰੇਗਾ।

ਉਸ ਵਕਤ ਸਮਾਜ ਵਿਚ ਇਸਤਰੀ ਦੀ ਸਥਿਤੀ ਬਹੁਤ ਕਮਜ਼ੋਰ ਸੀ। ਇਸਤਰੀ ਨਾਲ ਬਹੁਤ ਮਾੜਾ ਵਿਵਹਾਰ ਕੀਤਾ ਜਾਂਦਾ ਸੀ ਅਤੇ ਉਨ੍ਹਾਂ ਨੂੰ ਮਰਦਾਂ ਦੇ ਬਰਾਬਰ ਨਾ ਹੱਕ ਸਨ ਤੇ ਨਾ ਦਰਜਾ ਦਿੱਤਾ ਜਾਂਦਾ ਸੀ। ਗੁਰੂ ਜੀ ਨੇ ਇਸ ਗੱਲ ਨੂੰ ਮਹਿਸੂਸ ਕੀਤਾ ਅਤੇ ਇਸਤਰੀ ਦੀ ਸਥਿਤੀ ਸੁਧਾਰਨ ਲਈ ਪ੍ਰਚਾਰ ਕੀਤਾ ਅਤੇ ਇਸਤਰੀਆਂ ਨੂੰ ਮਰਦਾਂ ਦੇ ਬਰਾਬਰ ਪਰਮਾਤਮਾ ਦੀ ਭਗਤੀ ਕਰਨ ਦੀ ਪ੍ਰੋੜ੍ਹਤਾ ਕੀਤੀ। ਗੁਰੂ ਜੀ ਅਨੁਸਾਰ *ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ* ਅਤੇ ਉਨ੍ਹਾਂ ਦੇ ਇਹ ਵਿਚਾਰ ਦੁਨੀਆ ਭਰ ਵਿਚ ਸਦੀਵੀ ਰਾਹ ਵਿਖਾਉਣ ਵਾਲੇ ਹਨ ਅਤੇ ਇਨ੍ਹਾਂ ਵਿਚਾਰਾਂ ਨੇ ਦੁਨੀਆ ਭਰ ਦੀ ਸੋਚ ਨੂੰ ਪ੍ਰਭਾਵਿਤ ਕੀਤਾ ਹੈ।

ਗੁਰੂ ਜੀ ਨੇ ਮਨੁੱਖੀ ਅਧਿਕਾਰਾਂ ਲਈ ਪ੍ਰਚਾਰ ਵੀ ਕੀਤਾ ਅਤੇ ਅਮਲ ਵਿਚ ਲਿਆਉਣ ਦੇ ਯਤਨ ਕੀਤੇ। ਰੁਹੇਲ ਖੰਡ ਵਿਚ ਜਿੱਥੇ ਗ਼ਰੀਬ ਇਸਤਰੀਆਂ, ਮਰਦਾਂ, ਜਵਾਨ ਲੜਕੇ, ਲੜਕੀਆਂ ਦੀ ਗ਼ੁਲਾਮਾਂ ਦੀ ਮੰਡੀ ਲੱਗਦੀ ਸੀ, ਉੱਥੇ ਆਪ ਪਹੁੰਚ ਕੇ ਉੱਥੋਂ ਦੇ ਗ਼ੁਲਾਮਾਂ ਦੇ ਵਪਾਰੀ ਨੂੰ ਇਸ ਲਈ ਪ੍ਰਭਾਵਿਤ ਕੀਤਾ ਕਿ ਉਸ ਵੱਲੋਂ ਕਿੰਨਾ ਜ਼ੁਲਮ ਕੀਤਾ ਜਾ ਰਿਹਾ ਹੈ ਅਤੇ ਉਸ ਵਪਾਰੀ ਨੇ ਗੁਰੂ ਜੀ ਤੋਂ ਮੁਆਫ਼ੀ ਮੰਗੀ।

ਉਸ ਵਕਤ ਆਮ ਵਿਅਕਤੀ ਦਾ ਸ਼ੋਸ਼ਣ ਹੋ ਰਿਹਾ ਸੀ, ਅਮੀਰ ਲੋਕ ਗ਼ਰੀਬਾਂ ਦਾ ਸ਼ੋਸ਼ਣ ਕਰ ਰਹੇ ਸਨ। ਇਸ ਸਬੰਧੀ ਚੇਤਨਾ ਪੈਦਾ ਕਰਨ ਲਈ ਗੁਰੂ ਜੀ ਨੇ ਪ੍ਰਚਾਰ ਕੀਤਾ। ਇਕ ਅਮੀਰ ਵਿਅਕਤੀ ਮਲਕ ਭਾਗੋ ਵੱਲੋਂ ਭੋਜਨ 'ਤੇ ਬੁਲਾਏ ਜਾਣ 'ਤੇ,

ਭਾਗੋ ਦੇ ਘਰ ਨਾ ਜਾਣਾ ਅਤੇ ਉਨ੍ਹਾਂ ਦੇ ਮੁਕਾਬਲੇ ਭਾਈ ਲਾਲੋ, ਜੋ ਇਕ ਕਿਰਤੀ ਸੀ ਲਾਲੋ ਦੇ ਘਰ ਜਾ ਕੇ ਪਰਸ਼ਾਦਾ ਛਕਣਾ ਇਸ ਗੱਲ ਦਾ ਸੰਕੇਤ ਸੀ ਕਿ ਉਹ ਸ਼ੋਸ਼ਣ ਨੂੰ ਪ੍ਰਵਾਨ ਨਹੀਂ ਕਰ ਸਕਦੇ। ਉਨ੍ਹਾਂ ਵੱਲੋਂ ਮਲਕ ਭਾਗੋ ਦਾ ਸੱਦਾ ਇਸ ਕਰਕੇ ਅਪ੍ਰਵਾਨ ਕੀਤਾ ਕਿ ਉਸ ਵਿੱਚੋਂ ਉਨ੍ਹਾਂ ਨੂੰ ਗ਼ਰੀਬਾਂ ਦਾ ਲਹੂ ਚੂਸ ਕੇ ਆਪਣੇ ਧਨ ਵਿਚ ਵਾਧਾ ਕੀਤਾ ਨਜ਼ਰ ਆਉਂਦਾ ਸੀ, ਜਦੋਂ ਕਿ ਭਾਈ ਲਾਲੋ ਦੇ ਭੋਜਨ ਵਿਚ ਹੱਥੀਂ ਕੀਤੀ ਮਿਹਨਤ ਦੇ ਦੁੱਧ ਦੀ ਖ਼ੁਸ਼ਬੋ ਆਉਂਦੀ ਹੈ। ਉਨ੍ਹਾਂ ਅਨੁਸਾਰ :

*ਹਕੁ ਪਰਾਇਆ ਨਾਨਕਾ ਉਸ ਸੁਅਰ ਉਸੁ ਗਾਇ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧)*

[illegible] ਵੀ, ਕਿਸੇ ਦਾ ਹੱਕ ਮਾਰ ਕੇ ਧਨ ਇਕੱਠਾ ਕਰਨਾ ਇਕ ਵੱਡੀ ਬੁਰਾਈ ਹੈ, ਜਿਸ ਦੇ ਖ਼ਿਲਾਫ ਗੁਰੂ ਜੀ ਨੇ ਪ੍ਰਚਾਰ ਕੀਤਾ ਜੋ ਇਕ ਸਦੀਵੀ ਗੁਣ ਹੈ ਜਿਹੜਾ ਹਰ ਯੁੱਗ ਵਿਚ ਲੋੜੀਂਦਾ ਹੈ।

ਗੁਰੂ ਜੀ ਨੇ ਹਰ ਇਕ ਨੂੰ ਆਤਮਿਕ ਗਿਆਨ ਦੀ ਰੋਸ਼ਨੀ ਪ੍ਰਾਪਤ ਕਰਨ ਦੀ ਪ੍ਰੇਰਨਾ ਦਿੱਤੀ, ਜਿਹੜੀ ਗੁਰੂ ਦੀ ਯਾਦ ਵਿੱਚੋਂ ਮਿਲਦੀ ਹੈ ਜੋ ਸੱਚੇ ਗਿਆਨ ਦੀ ਸ਼੍ਰੇਣੀ ਨਾਲ ਸੰਬੰਧਤ ਹੈ ਅਤੇ ਉਹ ਕਿਵੇਂ ਹੋਵੇ ਇਸ ਸਬੰਧੀ ਗੁਰੂ ਜੀ ਨੇ ਫੁਰਮਾਇਆ:

*ਕਿਵ ਸਚਿਆਰਾ ਹੋਈਐ, ਕਿਵ ਕੂੜੇ ਤੂਟੇ ਪਾਲਿ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

ਕਿ ਇਸ ਕੂੜ ਜਾਂ ਝੂਠ ਦਾ ਹਨੇਰਾ ਕਿਸ ਤਰ੍ਹਾਂ ਖਤਮ ਹੋਵੇ ਅਤੇ ਇਸ ਦਾ ਉੱਤਰ ਕਿ ਇਸ ਸਮੱਸਿਆ ਦਾ ਹੱਲ ਗੁਰੂ ਜੀ ਨੇ ਇਹ ਦਿੱਤਾ :

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੧)*

ਕਿ ਹੁਕਮ ਦੇ ਅਨੁਸਾਰ ਚੱਲਣਾ ਅਤੇ ਉਸ ਸੱਚੇ ਦੇ ਹੁਕਮ ਦੀ ਪਾਲਣਾ ਕਰਨੀ ਹੀ ਇਸ ਦਾ ਹੱਲ ਹੈ।

ਬਾਬਰ ਅਫ਼ਗ਼ਾਨਿਸਤਾਨ ਦਾ ਬਾਦਸ਼ਾਹ ਸੀ, ਜਦੋਂ ਉਸ ਨੇ ਹਿੰਦੁਸਤਾਨ 'ਤੇ ਹਮਲਾ ਕੀਤਾ ਤਾਂ ਉਸ ਵਕਤ ਗੁਰੂ ਜੀ ਨੇ ਉਸ ਜ਼ਾਲਮ ਹੁਕਮਰਾਨ ਨੂੰ ਉਸ ਦੇ ਜ਼ੁਲਮ ਖ਼ਿਲਾਫ਼ ਚੁਣੌਤੀ ਦਿੱਤੀ, ਭਾਵੇਂ ਕਿ ਉਨ੍ਹਾਂ ਨੂੰ ਜੇਲ੍ਹ ਵੀ ਭੁਗਤਨੀ ਪਈ। ਇਸ ਸੰਬੰਧੀ ਗੁਰੂ ਜੀ ਦਾ ਫੁਰਮਾਨ ਹੈ:

*ਪਾਪ ਕੀ ਜੰਞ ਲੈ ਕਾਬਲਹੁ ਧਾਇਆ*
*ਜੋਰੀ ਮੰਗੈ ਦਾਨੁ ਵੇ ਲਾਲੋ ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੨)

ਇਸ ਤਰ੍ਹਾਂ ਉਨ੍ਹਾਂ ਨੇ ਉਸ ਵਕਤ ਦੇ ਹਾਕਮਾਂ ਦੇ ਖ਼ਿਲਾਫ਼ ਰੋਸ ਦਾ ਪ੍ਰਗਟਾਵਾ ਕੀਤਾ ਅਤੇ ਇਕ ਐਸਾ ਸਮਾਜ ਸਿਰਜਣ ਦੀ ਕੋਸ਼ਿਸ਼ ਕੀਤੀ ਜਿਸ ਵਿਚ ਆਰਥਿਕ, ਸਮਾਜਿਕ, ਰਾਜਨੀਤੀ, ਇਨਸਾਫ਼, ਮਨੁੱਖੀ ਅਧਿਕਾਰ ਅਤੇ ਕਿਰਤ ਦੀ ਕਦਰ ਕਰਨ ਵਾਲਾ ਮਾਹੌਲ ਹੋਵੇ। ਗੁਰੂ ਜੀ ਨੇ ਇਹੋ ਜਿਹੇ ਸਮਾਜ ਵਿਚ ਗ਼ਰੀਬ, ਅਮੀਰ, ਉੱਚੇ ਨੀਵੇਂ, ਰਾਜਾ, ਪਰਜਾ ਸਭ ਲਈ ਸ਼ੁਭ ਅਮਲ ਕਰਨ ਦੀ ਪ੍ਰੇਰਨਾ ਕੀਤੀ। ਸ਼ੁਭ ਕਰਮ ਉਹ ਹਨ ਜਿਸ ਵਿਚ ਕਥਨੀ ਅਤੇ ਕਰਨੀ ਇੱਕ ਹੋਏ ਸੱਚ-ਅਚਾਰ, ਸੱਚਾ ਹਿੰਦੂ

ਅਤੇ ਸੱਚਾ ਮੁਸਲਮਾਨ ਬਣਨ ਲਈ ਸੱਚਾ ਆਚਰਨ ਹੀ ਪਹਿਲਾ ਫ਼ਰਜ਼ ਹੈ। ਗੁਰੂ ਜੀ ਨੇ ਆਪ ਸੱਚੇ ਵਿਵਹਾਰ ਲਈ ਸੱਚੇ ਸੌਦੇ ਅਤੇ ਮੋਦੀ ਖਾਨੇ ਵਿਚ ਆਪਣਾ ਵਿਵਹਾਰ ਦਰਸਾਇਆ ਅਤੇ ਸੱਚੇ ਆਚਰਨ ਦੇ ਪ੍ਰਚਾਰ ਲਈ ਦਿਨ, ਰਾਤ, ਪਹਾੜਾਂ, ਜੰਗਲਾਂ, ਬੀਆਬਾਨਾਂ, ਡਾਕੂਆਂ, ਬਾਦਸ਼ਾਹਾਂ ਦਾ ਖ਼ੌਫ਼ ਨਹੀਂ ਵੇਖਿਆ, ਨਾ ਪੀਰਾਂ ਦਾ ਲਿਹਾਜ਼ ਕੀਤਾ ਨਾ ਮੁਰੀਦਾਂ ਦੀ ਤਰਫ਼ਦਾਰੀ ਕੀਤੀ।

ਹੱਥੀਂ ਕਿਰਤ ਕਰਨ ਦੀ ਮਹਾਨਤਾ ਨੂੰ ਨਾ ਸਿਰਫ਼ ਪ੍ਰਚਾਰਿਆ, ਬਲਕਿ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਆਪਣੇ ਹੱਥੀਂ ਖੇਤੀ ਕਰ ਕੇ ਜਨਤਾ ਦੇ ਸਾਹਮਣੇ ਉਦਾਹਰਨ ਪੇਸ਼ ਕੀਤੀ। ਕਿਰਤ ਕਰਨੀ, ਨਾਮ ਜਪਣਾ ਅਤੇ ਵੰਡ ਛਕਣ ਦੇ ਮੁੱਢਲੇ ਸਿਧਾਂਤਾਂ ਨੂੰ ਸਾਹਮਣੇ ਰੱਖ ਕੇ, ਉਹ ਸਦੀਵੀ ਸਿਧਾਂਤ ਜਿਹੜਾ ਹਰ ਜਗ੍ਹਾ ਅਤੇ ਹਰ ਵਕਤ ਮਹੱਤਤਾ ਰੱਖਦਾ ਹੈ, ਉਸ ਦਾ ਆਪਣੀ ਸਾਰੀ ਆਯੂ ਵਿਚ ਪ੍ਰਚਾਰ ਕੀਤਾ।

ਅਖੀਰ ਵਿਚ ਗੁਰੂ ਸਾਹਿਬ ਨੇ ਭਾਈ ਲਹਿਣਾ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਵਜੋਂ ਗੁਰਿਆਈ ਦੇ ਯੋਗ ਸਮਝ ਕੇ ਆਪਣਾ ਅੰਗ ਬਣਾ ਲਿਆ ਅਤੇ ਇਸ ਤੋਂ ਪਹਿਲਾਂ ਗੁਰੂ ਜੀ ਨੇ ਭਾਈ ਲਹਿਣਾ ਜੀ ਦੀਆਂ ਪ੍ਰੀਖਿਆਵਾਂ ਕੀਤੀਆਂ ਅਤੇ ਭਾਈ ਲਹਿਣਾ ਜੀ ਹਰੇਕ ਪ੍ਰੀਖਿਆ ਵਿਚ ਪੂਰੇ ਉਤਰੇ ਅਤੇ ਉਨ੍ਹਾਂ ਨੂੰ ਯੋਗ ਵਾਰਸ ਸਮਝ ਕੇ ਨਾਨਕ ਨਿਰਮਲ ਪੰਥ ਦਾ ਉਤਰਾਧਿਕਾਰੀ ਨਿਯੁਕਤ ਕੀਤਾ ਗਿਆ। ■

---

*ਹੋਲਾ ਮਹੱਲਾ* *ਸਫ਼ਾ 14 ਦਾ ਬਾਕੀ . . .*

ਇੱਜ਼ਤ ਪ੍ਰਾਪਤ ਹੋ ਸਕਦੀ ਹੈ। ਪ੍ਰੰਤੂ ਅਫ਼ਸੋਸ ਦੀ ਗੱਲ ਹੈ ਕਿ ਅੱਜ ਅਸੀਂ ਸਤਿਗੁਰੂ ਜੀ ਦੇ ਉਪਦੇਸ਼ਾਂ ਤੋਂ ਬੇਮੁਖ ਹੋ ਕੇ ਸਮਾਜਿਕ ਬੁਰਾਈਆਂ ਦਾ ਸ਼ਿਕਾਰ ਹੋ ਰਹੇ ਹਾਂ। ਖਾਲਸਈ ਸ਼ਾਨ ਨੂੰ ਧੱਬਾ ਲਗਾ ਰਹੇ ਹਾਂ। ਸ਼ਸਤਰ ਧਾਰਨਾ ਤਾਂ ਦੂਰ ਦੀ ਗੱਲ, ਹੁਣ ਤਾਂ ਨੌਜੁਆਨ ਪੀੜੀ ਸਾਬਤ ਸੂਰਤ ਰਹਿਣ ਨੂੰ ਅਪਮਾਨ ਸਮਝਣ ਲੱਗ ਪਈ ਹੈ। ਮਾਤਾ-ਪਿਤਾ ਵੀ ਇਸ ਪਾਸੇ ਬਹੁਤਾ ਧਿਆਨ ਨਹੀਂ ਦੇ ਰਹੇ। ਖਾਲਸਾਈ ਸ਼ਾਨ ਅਤੇ ਸੂਰਮਗਤੀ ਦੀ ਥਾਂ ਹੁਣ ਅਤਿ ਦਰਜੇ ਦੀ ਅਸ਼ਲੀਲਤਾ ਅਤੇ ਨੰਗੇਜਵਾਦ ਨੇ ਲੈ ਲਈ ਹੈ ਅਤੇ ਇਹ ਸਾਰਾ ਕੁਝ ਅਖੌਤੀ ਅਗਾਂਹ-ਵਧੂ ਸਮਾਜ ਦੀ ਉਸਾਰੀ ਅਤੇ ਫੋਕੀ ਅਧੁਨਿਕਤਾ ਦੇ ਨਾਮ ਹੇਠ ਹੋ ਰਿਹਾ ਹੈ, ਜਿਸ ਦਾ ਨਤੀਜਾ ਏਡਜ਼, ਕੈਂਸਰ ਅਤੇ ਹੋਰ ਅਨੇਕਾਂ ਮਾਰੂ ਬਿਮਾਰੀਆਂ ਅਤੇ ਖ਼ੁਦਕੁਸ਼ੀਆਂ ਵਿਚ ਨਿਕਲ ਰਿਹਾ ਹੈ। ਅਸੀਂ ਸਤਿਗੁਰੂ ਵੱਲੋਂ ਹੋਲੀ ਅਤੇ ਹੋਲੇ ਨੂੰ ਦਿੱਤੇ ਨਵੇਂ ਅਰਥ ਨੂੰ ਭੁਲਾ ਦਿੱਤਾ ਹੈ। ਸਰਬਨਾਸ਼ ਤੋਂ ਬਚਣ ਲਈ ਸਾਨੂੰ ਸੁਚੇਤ ਹੋਣਾ ਪਵੇਗਾ, ਵਰਨਾ, ਜੋ ਪੰਥ-ਦੋਖੀ ਸ਼ਕਤੀਆਂ ਨਹੀਂ ਕਰ ਸਕੀਆਂ, ਉਹ ਅਸੀਂ ਖ਼ੁਦ ਕਰ ਲਵਾਂਗੇ। 'ਫਿਰ ਪਛਤਾਏ ਕਿਆ ਹੋਤ ਜਬ ਚਿੜੀਆਂ ਚੁਗ ਗਈ ਖੇਤ' ਸੰਭਲੋ, ਜਾਗੋ! ■

# ਸ੍ਰੀ ਗੁਰੂ ਨਾਨਕ ਦੇਵ ਜੀ : ਜੀਵਨ ਅਤੇ ਸਿੱਖਿਆਵਾਂ

-ਡਾ. ਮੁਹੰਮਦ ਇਦਰੀਸ*

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ੧੪੬੯ ਈ. ਨੂੰ ਰਾਇ ਭੋਇ ਦੀ ਤਲਵੰਡੀ (ਪਾਕਿਸਤਾਨ) ਵਿਖੇ ਹੋਇਆ ਸੀ। ਰਾਇ ਭੋਇ ਦੀ ਤਲਵੰਡੀ ਦਾ ਨਾਮ ਹੁਣ ਸ੍ਰੀ ਨਨਕਾਣਾ ਸਾਹਿਬ ਹੈ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਪਾਕਿਸਤਾਨ ਦੀ ਸਰਕਾਰ ਵੱਲੋਂ ਜ਼ਿਲ੍ਹਾ ਬਣਾ ਦਿੱਤਾ ਗਿਆ ਹੈ। ਇਹ ਲਾਹੌਰ ਤੋਂ ੬੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਪੱਛਮ ਵੱਲ ਹੈ। ਗੁਰੂ ਜੀ ਦੀ ਮਾਤਾ ਦਾ ਨਾਮ ਤ੍ਰਿਪਤਾ ਜੀ ਅਤੇ ਪਿਤਾ ਦਾ ਨਾਮ ਮਹਿਤਾ ਕਾਲੂ ਜੀ ਸੀ। ਮੁੱਢਲੀ ਉਮਰ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੁਆਰਾ ਸਿੱਖਿਆ ਦੇ ਖੇਤਰ ਵਿਚ ਹਿਸਾਬ ਤੇ ਲੰਡਾ ਲਿਪੀ ਆਦਿ ਆਪਣੇ ਪਿਤਾ ਜੀ ਤੋਂ, ਗੋਪਾਲ ਪੰਡਿਤ ਤੋਂ ਹਿੰਦੀ, ਬ੍ਰਿਜ ਲਾਲ ਪੰਡਿਤ ਤੋਂ ਸੰਸਕ੍ਰਿਤ, ਫ਼ਾਰਸੀ ਅਤੇ ਅਰਬੀ ਇਕ ਮੁਸਲਿਮ ਮੌਲਵੀ ਕੁਤਬ-ਉਦ-ਦੀਨ ਤੋਂ ਸਿੱਖੀ ਸੀ। ਬਚਪਨ ਤੋਂ ਹੀ ਉਨ੍ਹਾਂ ਦਾ ਸੁਭਾਅ ਸੂਫੀਆਂ ਅਤੇ ਸੰਤਾਂ ਵਾਲਾ ਸੀ।

ਪਰਵਾਰਿਕ ਜ਼ਿੰਮੇਵਾਰੀਆਂ ਨੂੰ ਪੂਰਾ ਕਰਨ ਲਈ ਗੁਰੂ ਸਾਹਿਬ ਨੌਕਰੀ ਕਰਨ ਹਿੱਤ ਸੁਲਤਾਨਪੁਰ ਲੋਧੀ ਵੱਡੀ ਭੈਣ ਨਾਨਕੀ ਜੀ ਕੋਲ ਆ ਗਏ, ਜਿਨ੍ਹਾਂ ਨੂੰ ਸਤਿਕਾਰ ਸਹਿਤ ਬੇਬੇ ਨਾਨਕੀ ਜੀ ਕਿਹਾ ਜਾਂਦਾ ਹੈ। ਬੇਬੇ ਨਾਨਕੀ ਜੀ ਦੇ ਪਤੀ ਜੈ ਰਾਮ ਜੀ ਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਨਵਾਬ ਦੌਲਤ ਖ਼ਾਨ ਲੋਧੀ ਜੋ ਪੰਜਾਬ ਦਾ ਗਵਰਨਰ ਸੀ, ਦੇ ਮੋਦੀ ਖਾਨੇ ਵਿਚ ਨੌਕਰੀ ਲਗਵਾ ਦਿੱਤੀ। ਪ੍ਰੰਤੂ ਇੱਥੇ ਵੀ ਉਨ੍ਹਾਂ ਦਾ ਮਨ ਦੁਨਿਆਵੀ ਕੰਮਾਂ ਵਿਚ ਨਾ ਲੱਗਾ, ਸਗੋਂ ਉਹ ਪਰਮਾਤਮਾ ਦੀ ਉਸਤਤ ਵਿਚ ਰਹਿੰਦੇ ਸਨ। ੧੪੮੭ ਈ. ਵਿਚ ਮੂਲ ਚੰਦ ਖੱਤਰੀ ਜੋ ਕਿ ਬਟਾਲਾ (ਜ਼ਿਲ੍ਹਾ ਗੁਰਦਾਸਪੁਰ) ਨੇੜੇ ਪੱਖੋਕੇ ਰੰਧਾਵਾ ਦਾ ਰਹਿਣ ਵਾਲਾ ਸੀ, ਦੀ ਸਪੁੱਤਰੀ ਬੀਬੀ ਸੁਲੱਖਣੀ ਜੀ ਨਾਲ ਗੁਰੂ ਸਾਹਿਬ ਜੀ ਦਾ ਵਿਆਹ ਹੋਇਆ। ਉਨ੍ਹਾਂ ਦੇ ਘਰ ਬਾਬਾ ਸ੍ਰੀ ਚੰਦ ਅਤੇ ਬਾਬਾ ਲਖਮੀ ਦਾਸ, ਦੋ ਪੁੱਤਰਾਂ ਦਾ ਜਨਮ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਾਲੀ ਵੇਈਂ ਸੁਲਤਾਨਪੁਰ ਲੋਧੀ ਵਿਖੇ ਇਲਾਹੀ ਗਿਆਨ ਪ੍ਰਾਪਤ ਹੋਇਆ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਭਾਰਤ ਵਿਚ ਸ਼ੈਵ ਮਤ, ਵੈਸ਼ਨਵ ਮਤ, ਬੁੱਧ, ਜੈਨ, ਇਸਲਾਮ ਧਰਮ, ਸਿਧ, ਨਾਥ, ਜੋਗ ਮਤ, ਭਗਤੀ ਲਹਿਰ, ਇਸਲਾਮ ਤੇ ਸੂਫ਼ੀ ਮਤ ਆਦਿ ਲਹਿਰਾਂ ਤੇ ਧਰਮਾਂ ਦਾ ਪ੍ਰਸਾਰ ਤੇ ਪ੍ਰਚਾਰ ਹੋ ਚੁੱਕਾ ਸੀ। ਸ੍ਰੀ ਗੁਰੂ

*ਮੁਖੀ, ਇਤਿਹਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ. +੯੧੯੮੧੪੧੭੧੭੯੬

ਨਾਨਕ ਦੇਵ ਜੀ ਦਾ ਮੁੱਢਲਾ ਮੰਤਵ ਉਪਰੋਕਤ ਸੰਪਰਦਾਵਾਂ, ਲਹਿਰਾਂ ਤੇ ਧਾਰਮਿਕ ਸਥਾਨ ਦੀਆਂ ਯਾਤਰਾਵਾਂ ਕਰ ਕੇ ਉਨ੍ਹਾਂ ਦੇ ਮੁਖੀਆਂ ਨਾਲ ਸਮਾਜਿਕ, ਧਾਰਮਿਕ ਤੇ ਸੱਭਿਆਚਾਰਕ ਮੁੱਦਿਆਂ ਉੱਪਰ ਸੰਵਾਦ ਰਚਾਉਣਾ ਸੀ। ਇਸ ਜਗਿਆਸਾ ਦੀ ਪੂਰਤੀ ਹਿੱਤ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਮਹੱਤਵਪੂਰਨ ਯਾਤਰਾਵਾਂ ਕੀਤੀਆਂ ਗਈਆਂ ਸਨ। ਯਾਤਰਾਵਾਂ ਦੌਰਾਨ ਵਧੇਰੇ ਸਮਾਂ ਭਾਈ ਮਰਦਾਨਾ ਜੀ (ਮੁਸਲਿਮ ਸਾਥੀ) ਉਨ੍ਹਾਂ ਦੇ ਨਾਲ ਰਹੇ ਸਨ। 'ਪੁਰਾਤਨ ਜਨਮ ਸਾਖੀ' ਅਨੁਸਾਰ ਪੰਜ ਯਾਤਰਾਵਾਂ ਕੀਤੀਆਂ ਸਨ, ਪਰ ਸਿੱਖ ਪਰੰਪਰਾਵਾਂ ਵਿਚ ਗੁਰੂ ਸਾਹਿਬ ਜੀ ਦੀਆਂ ਚਾਰ ਉਦਾਸੀਆਂ ਦਾ ਜ਼ਿਕਰ ਆਉਂਦਾ ਹੈ। 'ਮਿਹਰਬਾਨ ਵਾਲੀ ਜਨਮਸਾਖੀ' ਅਨੁਸਾਰ ਵੀ ਚਾਰ ਉਦਾਸੀਆਂ ਸਨ।

ਉਦਾਸੀਆਂ ਦੀ ਸ਼ੁਰੂਆਤ ਪੂਰਬ ਤੇ ਦੱਖਣ ਵੱਲ ਹਿੰਦੂ ਧਰਮ ਦੇ ਪ੍ਰਮੁੱਖ ਧਾਰਮਿਕ ਨਗਰਾਂ— ਕੁਰੂਕਸ਼ੇਤਰ, ਦਿੱਲੀ, ਹਰਿਦੁਆਰ, ਮਥਰਾ, ਅਯੁੱਧਿਆ, ਪ੍ਰਯਾਗ, ਬਨਾਰਸ, ਢਾਕਾ, ਗਯਾ, ਮਾਲਦੇਵ ਆਦਿ ਸਥਾਨਾਂ 'ਤੇ ਜਾ ਕੇ ਧਾਰਮਿਕ ਮੁਖੀਆਂ ਨਾਲ ਹੱਕ ਤੇ ਸੱਚ ਪ੍ਰਤੀ ਸੰਵਾਦ ਰਚਾਏ ਗਏ। ਗੁਰੂ ਸਾਹਿਬ ਪਰਬਤ ਦੇ ਇਲਾਕਿਆਂ ਜਿਵੇਂ— ਜਵਾਲਾਮੁਖੀ, ਕਾਂਗੜਾ, ਰਿਵਾਲਸਰ, ਕੁੱਲੂ, ਲਾਹੌਲ ਸਪਿਤੀ, ਕਸ਼ਮੀਰ ਵਾਦੀ, ਤਿੱਬਤ, ਨੇਪਾਲ ਅਤੇ ਭੂਟਾਨ ਆਦਿ ਧਾਰਮਿਕ ਸਥਾਨਾਂ 'ਤੇ ਗਏ।

ਸ੍ਰੀ ਗੁਰੂ ਨਾਨਕ ਦੇਵ ਜੀ ਸਮੇਂ ਭਾਰਤ ਵਿਚ ਦਿੱਲੀ ਸਲਤਨਤ ਦੇ ਲੋਧੀ ਸੁਲਤਾਨਾਂ ਅਤੇ ਮੁਗ਼ਲ ਬਾਦਸ਼ਾਹਾਂ ਦਾ ਰਾਜ ਸੀ। ਲੋਧੀ ਸੁਲਤਾਨ ਅਤੇ ਮੁਗ਼ਲ ਬਾਦਸ਼ਾਹ ਦੋਵੇਂ ਇਸਲਾਮ ਧਰਮ ਦੇ ਪੈਰੋਕਾਰ ਸਨ। ਇਸਲਾਮ ਮੱਧ ਪੂਰਬ ਤੋਂ ਕੇਂਦਰੀ ਏਸ਼ੀਆ ਰਾਹੀਂ ਭਾਰਤ ਵਿਚ ਪਹੁੰਚਿਆ ਸੀ। ਇਸਲਾਮ ਦੇ ਮੂਲ ਧਾਰਮਿਕ ਸਥਾਨ ਮੱਕਾ ਸ਼ਰੀਫ ਅਤੇ ਹੋਰ ਪ੍ਰਮੁੱਖ ਇਸਲਾਮੀ ਕੇਂਦਰਾਂ, ਧਾਰਮਿਕ ਸਥਾਨਾਂ ਦੀ ਅਗਲੀ ਯਾਤਰਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨਾ ਜੀ ਨਾਲ ਸ਼ੁਰੂ ਕੀਤੀ ਸੀ। ਇਸ ਯਾਤਰਾ ਦਾ ਮੁੱਖ ਮੰਤਵ ਭਾਰਤੀ ਹੁਕਮਰਾਨਾਂ ਦੇ ਧਾਰਮਿਕ ਸਥਾਨਾਂ ਉੱਪਰ ਜਾ ਕੇ ਉਨ੍ਹਾਂ ਨੂੰ ਸ਼ੁਭ ਅਮਲਾਂ ਦਾ ਉਪਦੇਸ਼ ਦੇਣਾ ਸੀ। ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਮੱਕਾ ਮਦੀਨਾ ਤੋਂ ਬਗ਼ਦਾਦ ਪਹੁੰਚੇ ਸਨ। ਮੱਕਾ ਜਾਣ ਸਮੇਂ ਗੁਰੂ ਸਾਹਿਬ ਰਸਤੇ ਵਿਚ ਤਲਵੰਡੀ ਰਾਇ ਭੋਇ, ਖ਼ੈਰਪੁਰ, ਸਿੰਧ, ਖ਼ਾਨਪੁਰ, ਅਹਿਮਦਪੁਰ ਉੱਚ, ਮੁਲਤਾਨ, ਆਦਿ ਪ੍ਰਮੁੱਖ ਇਸਲਾਮੀ ਧਾਰਮਿਕ ਸਥਾਨਾਂ 'ਤੇ ਰੁਕੇ ਸਨ ਅਤੇ ਉਪਦੇਸ਼ ਦਿੱਤਾ ਸੀ। ਮੁਲਤਾਨ ਵਿਚ ਸੁਹਰਾਵਰਦੀ ਸੂਫ਼ੀਆਂ ਨੂੰ ਮਿਲਣ ਉਪਰੰਤ ਉੱਚ ਵਿਖੇ ਹਾਜੀ ਅਬਦੁੱਲਾ ਬੁਖ਼ਾਰੀ ਸੁਹਰਾਵਰਦੀ ਨੂੰ ਮਿਲੇ ਸਨ। ਪਾਕਪਟਨ ਵਿਖੇ ਭਗਤ ਸ਼ੇਖ ਫ਼ਰੀਦ ਜੀ ਦੀ ਦਰਗਾਹ ਉੱਪਰ ੧੨ਵੇਂ ਗੱਦੀ-ਨਸ਼ੀਨ ਸ਼ੇਖ਼ ਇਬਰਾਹੀਮ ਫ਼ਰੀਦ ਸਾਨੀ ਨਾਲ ਮੁਲਾਕਾਤ ਕਰਨ ਉਪਰੰਤ ਤੁਲੰਬਾ ਭਾਵ ਮਖ਼ਦੂਮਪੁਰਾ ਗਏ। ਉੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ

ਸੱਜਣ ਠੱਗ ਨਾਲ ਹੋਈ ਸੀ।

ਇਸ ਯਾਤਰਾ ਦੌਰਾਨ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਕਿਸ਼ਤੀ ਰਾਹੀਂ ਸਫ਼ਰ ਤੈਅ ਕੀਤਾ ਗਿਆ। ਉਨ੍ਹਾਂ ਦੇ ਨਾਲ ਭਾਈ ਮਰਦਾਨਾ ਜੀ ਤੇ ਮੁਲਤਾਨ ਦਾ ਸੂਫ਼ੀ ਬਹਾਊ-ਉਦ-ਦੀਨ ਵੀ ਸਨ। ਇਸ ਯਾਤਰਾ ਦੌਰਾਨ ਹੀ ਲਖ਼ਪਤ ਨਗਰ ਤੋਂ ਕੁਰੀਆਨੀ ਅਤੇ ਕੋਟ ਸਵੇਰਾ ਰਾਹੀਂ ਸਮੁੰਦਰ ਕੰਢੇ 'ਤੇ ਬਣੇ ਸਵਾਮੀ ਨਰਾਇਣ ਮੰਦਿਰ ਵਿਖੇ ਜਾਣ ਉਪਰੰਤ ਸੈਨਮਿਆਨੀ (ਮਿਆਨੀ) ਬੰਦਰਗਾਹ ਮੌਜੂਦਾ ਪਾਕਿਸਤਾਨ ਦੇ ਕਰਾਚੀ ਸ਼ਹਿਰ ਤੋਂ ੮੦ ਕਿਲੋਮੀਟਰ ਪੱਛਮ ਵੱਲ ਪਹੁੰਚੇ ਸਨ।

ਯਮਨ ਦੇ ਸ਼ਹਿਰ ਅਦਨ ਵਿਖੇ ਕੁਝ ਦਿਨ ਰੁਕਣ ਉਪਰੰਤ ਸਾਊਦੀ ਅਰਬੀਆ ਦੇ ਸ਼ਹਿਰ ਜੱਦਾ ਦੀ ਬੰਦਰਗਾਹ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਮਰਦਾਨਾ ਜੀ ਅਤੇ ਸੱਯਦ ਮੁਹੰਮਦ ਗੌਂਸ, ਜੋ ਕਿ ਸਨਕੌਤਰਾ ਦਾ ਰਹਿਣ ਵਾਲਾ ਸੂਫ਼ੀ ਸੀ, ਨਾਲ ੪੦ ਮੀਲ ਲੰਬਾ ਰੇਗਿਸਤਾਨੀ ਰਸਤਾ ਤੈਅ ਕਰ ਕੇ ਮੱਕਾ ਮਦੀਨਾ ਪਹੁੰਚੇ ਸਨ। ਮੱਕਾ ਸ਼ਰੀਫ਼ ਵਿਖੇ ਕਾਅਬਾ ਦੀ ਮਸਜਿਦ ਵੱਲ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੈਰ ਕਰ ਕੇ ਸੌਣਾ ਅਤੇ ਮੌਲਵੀ ਮੁਹੰਮਦ ਹਸਨ, ਇਮਾਮ ਜਫ਼ਰ, ਪੀਰ ਅਬਦਲ ਵਹਾਵ ਅਤੇ ਰੁਕਨ-ਉਦ-ਦੀਨ ਨਾਲ ਵਾਰਤਾ ਮੁਸਲਿਮ-ਸਿੱਖ ਇਤਿਹਾਸ ਵਿਚ ਮਹੱਤਵਪੂਰਨ ਸਥਾਨ ਰੱਖਦੀ ਹੈ ਜਿਸ ਰਾਹੀਂ ਗੁਰੂ ਜੀ ਨੇ ਪਰਮਾਤਮਾ ਦੀ ਸਰਬ ਵਿਆਪਕਤਾ ਦਾ ਉਪਦੇਸ਼ ਦਿੱਤਾ। ਇਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨੀਲਾ ਬਾਣਾ ਧਾਰਨ ਕੀਤਾ ਹੋਇਆ ਸੀ, ਨਮਾਜ਼ ਪੜ੍ਹਨ ਵਾਲਾ ਮੁਸੱਲਾ, ਲੋਟਾ ਅਤੇ ਸ਼ਬਦਾਂ ਦੀ ਪੋਥੀ ਕੋਲ ਰੱਖੇ ਹੋਏ ਸਨ। ਦੇਖਣ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮੁਸਲਿਮ ਹਾਜੀ ਲੱਗਦੇ ਸਨ। ਇਹ ਵੇਰਵਾ ਮੱਕੇ ਮਦੀਨੇ ਦੀ ਗੋਸ਼ਟ ਅਧੀਨ ਦਰਜ ਹੈ। ਭਾਈ ਗੁਰਦਾਸ ਜੀ ਦੁਆਰਾ ਇਸ ਨੂੰ ਵਾਰ ਪਹਿਲੀ ਦੀ ਬੱਤੀਵੀਂ ਪਉੜੀ ਵਿਚ ਲਿਖਿਆ ਗਿਆ ਹੈ। ਭਾਈ ਗੁਰਦਾਸ ਜੀ, ਭਾਈ ਮਨੀ ਸਿੰਘ ਜੀ ਅਤੇ ਮਿਹਰਬਾਨ ਜੀ ਅਨੁਸਾਰ ਮੱਕਾ ਤੋਂ ਸ੍ਰੀ ਗੁਰੂ ਨਾਨਕ ਸਾਹਿਬ ਮਦੀਨਾ ਸ਼ਰੀਫ ਵੱਲ ਨੂੰ ਗਏ ਜਿੱਥੇ ਹਜ਼ਰਤ ਮੁਹੰਮਦ ਸਾਹਿਬ ਨੇ ਆਪਣੀ ਜ਼ਿੰਦਗੀ ਦੇ ਕਈ ਸਾਲ ਬਤੀਤ ਕੀਤੇ ਸਨ। ਮਦੀਨਾ ਵਿਖੇ ਉਨ੍ਹਾਂ ਦੀ ਵਾਰਤਾ ਇਮਾਮ ਜ਼ਫ਼ਰ ਆਦਿ ਮੌਲਵੀਆਂ ਨਾਲ ਹੋਈ ਸੀ। ਮਦੀਨਾ ਸ਼ਰੀਫ ਤੋਂ ਉਹ ਬਗ਼ਦਾਦ ਗਏ। ਬਗ਼ਦਾਦ ਵਿਖੇ ਉਨ੍ਹਾਂ ਦੀ ਵਾਰਤਾ ਪੀਰ ਦਸਤਗੀਰ, ਅਬਦੁਲ ਕਾਦਿਰ ਜਿਲਾਨੀ, ਪੀਰ ਬਹਿਲੋਲ ਆਦਿ ਮੌਲਵੀਆਂ ਨਾਲ ਹੋਈ ਸੀ। ਭਾਈ ਗੁਰਦਾਸ ਜੀ ਅਨੁਸਾਰ :

*ਬਾਬਾ ਫਿਰਿ ਮੱਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ।*
*ਆਸਾ ਹਥਿ ਕਿਤਾਬ ਕਛਿ*
*ਕੂਜਾ ਬਾਂਗ ਮੁਸੱਲਾ ਧਾਰੀ।* (ਵਾਰ ੧:੩੨)

ਬਗਦਾਦ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਜੀ ਤਹਿਰਾਨ ਅਤੇ

ਮਸਹਦ (ਤੂਸ) ਰਾਹੀਂ ਤਬਰੇਜ਼, ਕੰਧਾਰ, ਕਾਬੁਲ, ਜਲਾਲਾਬਾਦ, ਪਿਸ਼ਾਵਰ, ਨੌਸ਼ਿਹਰਾ, ਹੋਤੀ ਮਰਦਾਨ, ਹਸਨ ਅਬਦਾਲ, ਸੱਯਦਪੁਰ ਤੋਂ ਵਾਪਸ ਪਹੁੰਚੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਵਧੇਰੇ ਰਸਤਾ ਪੈਦਲ ਹੀ ਤੈਅ ਕੀਤਾ ਗਿਆ ਸੀ। ਪ੍ਰਸਿੱਧ ਯਾਤਰੀ ਇਬਨ-ਬਾਤੂਤਾ, ਹਾਜੀਆਂ, ਵਪਾਰੀਆਂ, ਸੂਫ਼ੀਆਂ ਅਤੇ ਕੁਝ ਹਮਲਾਵਰਾਂ ਵੱਲੋਂ ਮੱਧਕਾਲ ਸਮੇਂ ਇਸ ਰਸਤੇ ਰਾਹੀਂ ਆਉਣ-ਜਾਣ ਦੇ ਸਾਨੂੰ ਅਨੇਕਾਂ ਹਵਾਲੇ ਮਿਲਦੇ ਹਨ। ੨੨ ਸਤੰਬਰ, ੧੫੩੯ ਈ. ਨੂੰ ਅੰਮ੍ਰਿਤ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਵਿਖੇ ਜੋਤੀ-ਜੋਤ ਸਮਾ ਗਏ।

ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਯਾਤਰਾਵਾਂ ਦਾ ਉਦੇਸ਼ ਝੂਠੇ ਰੀਤੀ-ਰਿਵਾਜਾਂ, ਕਰਮ-ਕਾਂਡਾਂ, ਮੂਰਤੀ-ਪੂਜਾ, ਜਾਤ-ਪਾਤ, ਜਨਮ, ਰੰਗ, ਨਸਲ, ਬਰਾਦਰੀਆਂ, ਊਚ-ਨੀਚ, ਸਮਾਜਿਕ, ਸੱਭਿਆਚਾਰਕ, ਆਰਥਿਕ, ਧਾਰਮਿਕ ਆਦਿ ਅਸਮਾਨਤਾਵਾਂ ਆਦਿ ਵਿਰੁੱਧ ਸੁਨੇਹਾ ਦੇਣਾ ਸੀ। ਗੁਰੂ ਜੀ ਦੁਆਰਾ ਦਿੱਤੇ ਗਏ ਉਪਦੇਸ਼ ਇਸਲਾਮ ਧਰਮ 'ਤੇ ਹਜ਼ਰਤ ਮੁਹੰਮਦ ਸਾਹਿਬ ਦੀਆਂ ਸਿੱਖਿਆਵਾਂ ਵਿਚਕਾਰ ਅਨੇਕਾਂ ਸਮਾਨਤਾਵਾਂ ਰੱਖਦੇ ਹਨ। ਇਨ੍ਹਾਂ ਵਿੱਚੋਂ ਪ੍ਰਮੁੱਖ ਸਮਾਨਤਾਵਾਂ ਇੱਕ ਰੱਬ, ਉਸ ਪ੍ਰਤੀ ਸੱਚਾ ਵਿਸ਼ਵਾਸ, ਰੱਬ ਦੀ ਬੰਦਗੀ, ਜਾਤ-ਪਾਤ ਦਾ ਖੰਡਨ ਤੇ ਹੋਰ ਕਰਮ-ਕਾਂਡਾਂ ਦਾ ਵਿਰੋਧ, ਮੂਰਤੀ-ਪੂਜਾ ਦਾ ਖੰਡਨ, ਧਾਰਮਿਕ ਸਹਿਣਸ਼ੀਲਤਾ, ਰੱਬ ਦੀ ਦਿਆਲਤਾ, ਅਨੰਤਤਾ, ਰੱਬ ਦੀ ਪ੍ਰਾਪਤੀ ਲਈ ਸਮਰਪਣ, ਚੰਗੇ ਕਰਮਾਂ 'ਤੇ ਜ਼ੋਰ, ਗ੍ਰਿਹਸਥੀ ਜੀਵਨ, ਨੈਤਿਕ ਅਤੇ ਪਵਿੱਤਰ ਜੀਵਨ ਬਤੀਤ ਕਰਨ 'ਤੇ ਜ਼ੋਰ, ਪ੍ਰਭਾਵਸ਼ਾਲੀ ਵਿਅਕਤੀਤਵ, ਸਿੱਖਿਆਵਾਂ ਅਨੁਸਾਰ ਜੀਵਨ, ਸਿੱਖਿਆਵਾਂ ਦੀ ਸਰਲਤਾ, ਜਾਤੀ ਅਭਿਮਾਨ ਦਾ ਖੰਡਨ, ਮਨੁੱਖਤਾ ਦੀ ਸੇਵਾ, ਸਵੇਰ-ਸ਼ਾਮ ਪਰਮਾਤਮਾ ਦਾ ਨਾਮ ਲੈਣਾ, ਜ਼ਕਾਤ ਤੇ ਧਰਮ ਹਿੱਤ ਦਾਨ-ਪੁੰਨ ਰਾਜਨੀਤਿਕ ਅੱਤਿਆਚਾਰਾਂ ਅਤੇ ਜ਼ਬਰ ਵਿਰੁੱਧ ਅਵਾਜ਼ ਉਠਾਉਣੀ, ਸੱਚੇ ਮਾਰਗ-ਦਰਸ਼ਕ, ਪੈਗ਼ੰਬਰ, ਦਾਰਸ਼ਨਿਕ, ਗ੍ਰਿਹਸਥੀ ਦੇ ਨਾਲ ਸੱਚ ਦੀ ਆਵਾਜ਼ ਲਈ ਯਾਤਰਾ ਕਰਨ ਵਾਲੇ, ਨਿਧੜਕ, ਨਿਮਰਤਾ ਦੇ ਪੁੰਜ ਅਤੇ ਮਿੱਠੇ ਸੁਭਾਅ ਵਾਲੇ ਨੀਤੀਵੇਤਾ ਅਤੇ ਵਿਸ਼ਵ-ਵਿਆਪੀ ਤੇ ਸਿੱਖਿਅਕ ਆਦਿ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਅਜਿਹੀ ਹਰਮਨ ਪਿਆਰੀ ਸ਼ਖ਼ਸੀਅਤ ਹਨ, ਜਿਨ੍ਹਾਂ ਨੂੰ ਸਾਰੇ ਆਪਣਾ ਕਹਿਣ ਵਿਚ ਮਾਣ ਮਹਿਸੂਸ ਕਰਦੇ ਹਨ। ■

**ਕਿਰਤ ਕਰੋ, ਨਾਮ ਜਪੋ, ਵੰਡ ਛਕੋ**

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਸਿੱਖਿਆ-ਤੰਤਰ

*-ਐਡਵੋਕੇਟ ਸੁਖਬੀਰ ਸਿੰਘ ਪੰਨਵਾਂ**

ਸਿੱਖਿਆ ਮਨੁੱਖੀ ਵਿਕਾਸ ਦਾ ਸਾਧਨ ਹੈ। ਸਿੱਖਿਆ ਸਮਾਜ ਦੀ ਉਸਾਰੀ ਦਾ ਮੁੱਢਲਾ ਪ੍ਰਬੰਧ ਹੈ। ਸਿੱਖਿਆ ਸਾਡੇ ਆਲੇ-ਦੁਆਲੇ ਲਈ ਸੇਧਾਂ ਪ੍ਰਦਾਨ ਕਰਦੀ ਹੈ ਜਿਸ ਕਰਕੇ ਹੀ ਸਮਾਜ ਇਸ ਯੋਗ ਹੋ ਸਕਦਾ ਹੈ ਕਿ ਉਹ ਪ੍ਰਗਤੀ ਕਰ ਸਕੇ। ਜ਼ਿੰਦਗੀ ਵਿਚਲੇ ਉਤਰਾਅ-ਚੜ੍ਹਾਅ, ਦੁੱਖ-ਸੁੱਖ, ਉੱਚੇ-ਨੀਵੇਂ ਤੇ ਬੁਰੇ-ਭਲੇ ਦੀ ਪਛਾਣ ਕਰਨ ਲਈ ਬੌਧਿਕ ਪੱਧਰ ਹਾਸਲ ਕਰ ਸਕੇ। ਸਿੱਖਿਆ ਹੀ ਮਨੁੱਖੀ ਆਚਰਣ ਦਾ ਮੁੱਢ ਹੈ ਜਿਸ ਨਾਲ ਸਮਾਜ ਦਾ ਉਸਾਰੂ ਤੇ ਵਾਸਤਵਿਕ ਚਿਹਰਾ-ਮੋਹਰਾ ਬਣਦਾ ਹੈ। ਸਿੱਖਿਆ ਰਾਹੀਂ ਹੀ ਮਨੁੱਖ ਜ਼ਿੰਦਗੀ ਦੇ ਸੱਚ ਨੂੰ ਭਾਲ ਅਤੇ ਪ੍ਰਾਪਤ ਕਰ ਸਕਦਾ ਹੈ। ਅਸਲ ਸੱਚ ਕੀ ਹੈ, ਇਸ ਨੂੰ ਜਾਣਨ ਲਈ ਗਿਆਨ ਦਾ ਇੱਕ ਪੱਧਰ ਤੇ ਪੈਮਾਨਾ ਹੁੰਦਾ ਹੈ। ਉਸ ਤਕ ਪੁੱਜਣ ਲਈ ਸਿੱਖਿਆ ਹੀ ਸਹਾਇਕ ਹੋ ਸਕਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ-ਕਾਲ ਵਿਚ ਸੱਚ ਨੂੰ ਲੱਭ ਕੇ ਲੋਕਾਂ ਤਕ ਲਿਆਂਦਾ, ਪ੍ਰਚਾਰਿਆ ਅਤੇ ਪਸਾਰਿਆ। ਸੱਚ ਦੀ ਭਾਲ ਸਿੱਖਿਆ ਬਿਨਾਂ ਸੰਭਵ ਨਹੀਂ, ਗਿਆਨ ਹੀ ਸਭ ਉਤਪਤੀ ਤੇ ਸ੍ਰਿਸ਼ਟੀ ਦਾ ਮੂਲ ਹੈ। ਗਿਆਨ ਹੀ ਪਰਮਾਤਮਾ ਨਾਲ ਮੇਲ ਕਰਵਾ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਅੰਦਰ ਵਿੱਦਿਆ, ਗਿਆਨ ਜਾਂ ਸਿੱਖਿਆ ਸ਼ਬਦਾਂ ਰਾਹੀਂ ਸਿੱਖਿਆ ਤੰਤਰ ਨੂੰ ਸਮਝਣ-ਸਮਝਾਉਣ ਦਾ ਵਿਚਾਰ ਦਿੱਤਾ ਗਿਆ ਹੈ। ਸ੍ਰੀ ਗੁਰੂ ਨਾਨਕ ਬਾਣੀ ਅਨੁਸਾਰ ਸਿੱਖਿਆ ਰਾਹੀਂ ਮਨੁੱਖ ਸਭਿਅਕ ਅਤੇ ਗੁਣਵਾਨ ਹੁੰਦਾ ਹੈ। ਸੱਭਿਆਚਾਰਕ ਤੇ ਮੁੱਢਲੀ ਜੀਵਨ-ਜਾਚ ਵਾਲਾ ਬਣ ਸਕਦਾ ਹੈ।

ਗੁਰਮਤਿ ਵਿਚ ਸਿੱਖਣ ਦੀ ਪ੍ਰਕਿਰਿਆ ਪੈਂਤੀ (ਵਰਣਮਾਲਾ) ਪੜ੍ਹਨ ਨਾਲ ਹੀ ਸ਼ੁਰੂ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਪਟੀ' ਬਾਣੀ ਰਚੀ ਜਿਸ ਵਿਚ ਅੱਖਰਵਾਰ ਗਿਆਨ ਦਾ ਖ਼ਜ਼ਾਨਾ ਬਖ਼ਸ਼ਿਆ ਗਿਆ ਹੈ। ਇਸ ਬਾਣੀ ਅੰਦਰ ਆਪ ਜੀ ਸੰਕੇਤ ਕਰਦੇ ਹਨ। ਅਸਲ ਤੇ ਵਿਹਾਰਕ ਸਿੱਖਿਆ ਉਹੀ ਹੈ ਤੇ ਉਹੀ ਮਨੁੱਖ ਵਿਦਵਾਨ ਹੈ ਜੋ ਗੁਰੂ ਦੀ ਸ਼ਰਨ ਪੈ ਕੇ ਆਪਣੀ ਵਿੱਦਿਆ ਰਾਹੀਂ ਪ੍ਰਭੂ ਨੂੰ ਸਮਝ ਲੈਂਦਾ ਹੈ। ਅਜਿਹਾ ਮਨੁੱਖ ਜੀਵਨ ਰਾਹ ਤੋਂ ਭਟਕਦਾ ਨਹੀਂ। ਉਸ ਮਨੁੱਖ ਨੂੰ ਵਿਕਾਰ ਤੰਗ ਨਹੀਂ ਕਰਦੇ :

*ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਆਓ, ਸਭ ਤੋਂ ਪਹਿਲਾਂ ਸਿੱਖਿਆ ਦੇ ਅਰਥਾਂ ਨੂੰ ਸਮਝੀਏ! ਸਿੱਖਿਆ ਦੇ ਸਮਾਨਾਰਥੀ

**ਜਨਰਲ ਅਟਾਰਨੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੪੦੦੨੦੯੦*

*Education* ਸ਼ਬਦ ਸੰਬੰਧੀ ਕਿਆਸ ਹੈ ਕਿ ਇਹ ਲਾਤੀਨੀ ਭਾਸ਼ਾ 'ਐਜੁਕੇਅਰ' ਤੋਂ ਨਿਕਲਿਆ ਹੈ ਜਿਸ ਦਾ ਅਰਥ ਹੈ— "ਬਾਹਰ ਕੱਢਣਾ ਜਾਂ ਜਨਮ ਦੇਣਾ।"

੧. ਲੇਖਕ ਵਾਰੋ ਅਨੁਸਾਰ— "ਦਾਈ ਜਨਮ ਦਿੰਦੀ ਹੈ, ਨਰਸ ਪਾਲਦੀ ਹੈ, ਸਿੱਖਿਅਕ ਸਿਖਲਾਈ ਦਿੰਦਾ ਹੈ ਅਤੇ ਅਧਿਆਪਕ ਪੜ੍ਹਾਉਂਦਾ ਹੈ।"

੨. ਰਬਿੰਦਰ ਨਾਥ ਟੈਗੋਰ ਅਨੁਸਾਰ— "ਸਿੱਖਿਆ ਮਨੁੱਖ ਦੀ ਸਦੀਵੀ ਸਚਾਈ ਦੀ ਭਾਲ ਵਿਚ ਸਹਾਇਤਾ ਹੈ।"

ਸਿੱਖਿਆ ਸ਼ਬਦ ਦੀ ਉਤਪਤੀ ਸੰਸਕ੍ਰਿਤ ਦੇ ਸ਼ਬਦ 'ਸ਼ਿਸ਼' ਤੋਂ ਹੋਈ ਮੰਨੀ ਜਾਂਦੀ ਹੈ ਜਿਸ ਦਾ ਅਰਥ ਹੈ— 'ਪੜ੍ਹਾਉਣਾ' ਭਾਵ ਜੋ ਵਿਅਕਤੀ ਨਹੀਂ ਹੈ ਉਹ ਬਣਾਉਣਾ। ਇੰਞ ਅਸੀਂ ਕਹਿ ਸਕਦੇ ਹਾਂ ਕਿ ਸਿੱਖਿਆ ਇੱਕ ਸੇਧ ਹੈ, ਉਸਾਰੀ ਹੈ, ਸਿੱਖਿਆ ਮੁਕਤੀ ਹੈ, ਸਿੱਖਿਆ ਸਿੱਖਣਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਪੈਰੋਕਾਰਾਂ ਨੂੰ ਸਿੱਖ ਬਣਾਇਆ, ਜਿਸ ਤੋਂ ਸਪੱਸ਼ਟ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦਾ ਮੁੱਖ ਪ੍ਰਯੋਜਨ ਲੋਕਾਈ ਨੂੰ ਸਿੱਖਿਆ, ਗਿਆਨ ਜਾਂ ਵਿੱਦਿਆ ਨਾਲ ਜੋੜਨਾ ਸੀ ਤਾਂ ਜੋ ਘੋਰ ਅੰਧਕਾਰ, ਅਗਿਆਨ ਵਿਚ ਫਸੇ ਲੋਕ ਇਸ ਭਿਆਨਕ ਵਰਤਾਰੇ ਤੋਂ ਨਿਜ਼ਾਤ ਪਾ ਸਕਣ। ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਸਿੱਖਿਆ ਆਲੇ-ਦੁਆਲੇ ਦੀ ਉਸਾਰੀ ਹੈ। ਸਿੱਖਿਆ ਚਰਿੱਤਰ ਦੀ ਉਸਾਰੀ ਦਾ ਸਾਧਨ ਹੈ। ਸਿੱਖਿਆ ਗੁਰੂ ਦੀ ਵਿਚਾਰ ਨਾਲ ਮਿਲਦੀ ਹੈ। ਗੁਰੂ ਦੀ ਮੱਤ ਦੁਆਰਾ ਜੋ ਸਿੱਖ ਲੈਂਦੇ ਹਨ ਉਹ ਪ੍ਰਵਾਨ ਚੜ੍ਹਦੇ ਹਨ। ਅਸਲ ਸਿੱਖਿਆ ਪ੍ਰਭੂ-ਪਰਮਾਤਮਾ ਦੀ ਮਿਹਰ ਪ੍ਰਾਪਤ ਕਰਨਾ ਹੈ:

*ਸਿਖੀ ਸਿਖਿਆ ਗੁਰ ਵੀਚਾਰਿ॥*
*ਨਦਰੀ ਕਰਮਿ ਲਘਾਏ ਪਾਰਿ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੫)*

ਗਿਆਨਵਾਨ ਹੋ ਕੇ ਹੀ ਸਮਾਜਿਕ ਪ੍ਰਾਣੀ ਦਾ ਚਰਿੱਤਰ ਨਿਰਮਾਣ ਹੋ ਸਕਦਾ ਹੈ। ਕੋਈ ਵੀ ਵਿਅਕਤੀ ਸੁਚੱਜੀ ਜੀਵਨ-ਜਾਚ ਗਿਆਨ ਰਾਹੀਂ ਹੀ ਹਾਸਲ ਕਰ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਗੁਰ-ਗਿਆਨ ਦੀ ਪ੍ਰਾਪਤੀ ਸ਼ਬਦ ਰਾਹੀਂ ਹੀ ਹੋ ਸਕਦੀ ਹੈ। ਸਿਧ ਗੋਸਟਿ ਬਾਣੀ ਅੰਦਰ ਆਪ ਜੀ ਨੂੰ ਸਿਧ ਸਵਾਲ ਕਰਦੇ ਹਨ ਕਿ— ਜੀਵਨ ਦਾ ਮੂਲ ਕੀ ਹੈ? ਕਿਹੜੀ ਸਿੱਖਿਆ ਲੈਣ ਦਾ ਸਮਾਂ ਹੈ? ਤੇਰਾ ਗੁਰੂ ਕੌਣ ਹੈ ਤੇ ਤੂੰ ਕਿਸ ਦਾ ਚੇਲਾ ਹੈਂ? ਪੰਕਤੀਆਂ ਹਨ :

*ਕਵਣ ਮੂਲੁ ਕਵਣ ਮਤਿ ਵੇਲਾ ॥ ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੪੨)*

ਆਪ ਜੀ ਸਨਿਮਰ ਜਵਾਬ ਦਿੰਦੇ ਹੋਏ ਸਪੱਸ਼ਟ ਕਰਦੇ ਹਨ ਕਿ ਹਵਾ ਹਸਤੀ ਦਾ ਮੁੱਢ ਹੈ, ਮਨੁੱਖਾ ਜਨਮ ਸਤਿਗੁਰ ਦੀ ਸਿੱਖਿਆ ਲੈਣ ਦਾ ਸਮਾਂ ਹੈ। ਸ਼ਬਦ ਮੇਰਾ ਗੁਰੂ ਹੈ ਤੇ ਮੇਰੀ ਸੁਰਤ ਦਾ ਟਿਕਾਉ ਗੁਰੂ ਦਾ ਸਿੱਖ ਹੈ। ਇੰਞ ਸਪੱਸ਼ਟ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰੂ 'ਸ਼ਬਦ' ਹੈ। ਸਿੱਖ ਨੇ ਸੁਰਤ ਦੇ ਟਿਕਾਅ ਰਾਹੀਂ ਸ਼ਬਦ ਗੁਰੂ ਤੋਂ ਸਿੱਖਣਾ ਹੈ:

*ਪਵਨ ਅਰੰਭੁ ਸਤਿਗੁਰ ਮਤਿ ਵੇਲਾ॥*

*ਸਬਦੁ ਗੁਰੂ ਸੁਰਤਿ ਧੁਨਿ ਚੇਲਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯੪੩)*

ਸ਼ਬਦ ਗੁਰੂ ਹੋਣ ਕਾਰਨ ਗੁਰਮਤਿ ਅੰਦਰ ਵਿੱਦਿਆ ਦੀ ਮਹਾਨਤਾ ਮੁੱਢ-ਕਦੀਮੋਂ ਹੀ ਬੱਝੀ ਹੋਈ ਹੈ। ਸ਼ਬਦ ਦਾ ਗੁਰੂ ਹੋਣਾ ਹੀ ਸਿੱਖ ਦਾ ਗਿਆਨ ਦਾ ਪੁਜਾਰੀ ਹੋਣਾ ਦਰਸਾਉਂਦਾ ਹੈ। ਅੱਗੇ ਜਾ ਕੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਗੁਰਮੁਖੀ ਲਿਪੀ ਦੇ ਕੇ ਸਮਾਜ ਨੂੰ ਸੌਖੀ, ਸਰਲ ਅਤੇ ਆਪਣੀ ਭਾਸ਼ਾ ਵਿਚ ਮਜ਼ਬੂਤ ਸਿੱਖਿਆ-ਤੰਤਰ ਦਾ ਚਲਣ ਪੈਦਾ ਕਰ ਦਿੱਤਾ। ਗੁਰਮਤਿ ਅੰਦਰ ਸਭ ਤੋਂ ਵੱਡੀ ਮਹਾਨਤਾ ਸ਼ਬਦ ਦੀ ਹੈ। ਸ਼ਬਦ ਦੀ ਸਿੱਖਿਆ ਬਿਨਾਂ ਵਿਕਾਸ ਨਾ ਦੇ ਬਰਾਬਰ ਹੈ। ਪੁਰਾਤਨ ਸਮੇਂ ਵਿਚ ਸਿੱਖਿਆ ਸਿਰਫ਼ ਉੱਚ ਜਾਤੀ ਦੇ ਲੋਕਾਂ ਤਕ ਸੀਮਤ ਸੀ ਤੇ ਇਹ ਆਮ ਬੋਲ-ਚਾਲ ਦੀ ਭਾਸ਼ਾ ਵਿਚ ਨਾ ਹੋਣ ਕਰਕੇ ਬਹੁਤ ਘੱਟ ਲੋਕਾਂ ਦੀ ਪਹੁੰਚ ਵਿਚ ਸੀ।

ਸ਼ਬਦ ਦੀ ਮਹਾਨਤਾ ਸੰਬੰਧੀ ਭਾਈ ਗੁਰਦਾਸ ਜੀ ਇਸ ਪ੍ਰਕਾਰ ਉਲੇਖ ਕਰਦੇ ਹਨ ਕਿ ਜਿੰਨਾ ਪੁੰਨ ਸੋਨੇ ਦੇ ਸੱਤ ਮੰਦਰ ਉਸਾਰ ਦੇਣ ਦਾ ਮਿਲਦਾ ਹੈ ਇਸੇ ਤਰ੍ਹਾਂ ਇੰਨਾ ਪੁੰਨ ਇੱਕ ਸ਼ਬਦ ਸਿਖਾਉਣ ਦੇ ਤੁਲ ਹੈ :

*ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ*
*ਤੈਸਾ ਪੁੰਨ ਸਿਖ ਕਉ ਇਕ ਸਬਦ ਸਿਖਾਏ ਕਾ॥* *(ਕਬਿੱਤ ਸਵੱਯੇ, ੬੭੩)*

ਮਨੁੱਖੀ ਗਿਆਨ ਕੇਵਲ ਗਿਆਨ ਦੀ ਪ੍ਰਾਪਤੀ ਜਾਂ ਉੱਚ ਵਿੱਦਿਆ ਹਾਸਲ ਕਰ ਕੇ ਹੀ ਨਹੀਂ ਹੁੰਦਾ, ਸਗੋਂ ਗਿਆਨ ਦੀ ਵਰਤੋਂ ਸੂਝ-ਬੂਝ ਨਾਲ ਕਰ ਕੇ ਆਲੇ-ਦੁਆਲੇ ਵਾਪਰ ਰਹੀਆਂ ਸਮੱਸਿਆਵਾਂ ਤੋਂ ਨਿਜ਼ਾਤ ਪਾਉਣ ਦਾ ਸਾਧਨ ਬਣਦਾ ਹੈ। ਜਦੋਂ ਇਕ ਅਨਪੜ੍ਹ ਵਿਅਕਤੀ ਵੀ ਸਾਰੀ ਉਮਰ ਤਜ਼ਰਬੇ ਜੋੜਦਾ ਹੈ ਤਾਂ ਅੰਤ ਜ਼ਿੰਦਗੀ ਵਿਚ ਉਸ ਕੋਲ ਵੀ ਸਿੱਖਿਆ ਦਾ ਭੰਡਾਰ ਬਣ ਜਾਂਦਾ ਹੈ। ਅਸੀਂ ਜ਼ਿੰਦਗੀ ਦੇ ਹਰੇਕ ਦਿਨ ਹਰ ਛੋਟੀ-ਵੱਡੀ ਘਟਨਾ ਤੋਂ ਸਿੱਖਦੇ ਹਾਂ। ਸ੍ਰੀ ਗੁਰ ਨਾਨਕ ਦੇਵ ਜੀ ਨੇ ਸਿੱਖਿਆ ਨੂੰ ਵਿਵਹਾਰਿਕ ਰੂਪ ਵਿਚ ਪ੍ਰਵਾਨ ਕੀਤਾ ਹੈ। ਸਿਰਫ਼ ਅੱਖਰੀ ਗਿਆਨ ਸਾਨੂੰ ਮਹਾਨ ਨਹੀਂ ਬਣਾਉਂਦਾ, ਸਗੋਂ ਜ਼ਿੰਦਗੀ ਵਿਚ ਜੋ ਸਿੱਖਿਆ ਉਸ ਦਾ ਅੱਖਰ-ਅੱਖਰ ਵਿਵਹਾਰਿਕ ਰੂਪ ਵਿਚ ਕਮਾਉਣਾ ਹੀ ਸਹੀ ਅਰਥਾਂ ਵਿਚ ਸਿੱਖਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਵਿਵਹਾਰਿਕ ਸਿੱਖਿਆ ਉੱਤੇ ਜ਼ੋਰ ਦਿੰਦੇ ਹੋਏ ਸਮਝਾਉਂਦੇ ਹਨ ਕਿ ਹਿਰਨ, ਬਾਜ਼ ਅਤੇ ਅਹਿਲਕਾਰ (ਅਫ਼ਸਰ) ਨੂੰ ਸਮਾਜ ਤੇਜ਼-ਤਰਾਰ ਜਾਂ ਪੜ੍ਹਿਆ ਹੋਇਆ ਮੰਨਦੇ ਹਨ, ਪ੍ਰੰਤੂ ਉਹ ਆਪਣੇ ਹੀ ਭਰਾਵਾਂ ਨੂੰ ਫਸਾ ਦਿੰਦੇ ਹਨ ਜਾਂ ਉਨ੍ਹਾਂ ਦਾ ਹੀ ਨੁਕਸਾਨ ਕਰ ਦਿੰਦੇ ਹਨ। ਪਰਮਾਤਮਾ ਦੀ ਹਜ਼ੂਰੀ ਵਿਚ ਅਜਿਹੇ ਪੜ੍ਹੇ-ਲਿਖੇ ਪ੍ਰਵਾਨ ਨਹੀਂ ਹਨ। ਜਿਸ ਨੇ ਸਿਰਫ਼ ਅੱਖਰੀ ਗਿਆਨ ਹੀ ਪ੍ਰਾਪਤ ਕੀਤਾ ਹੈ, ਪਰ ਪਰਮਾਤਮਾ ਦੇ ਨਾਮ ਦੀ ਕਮਾਈ ਨਹੀਂ ਕੀਤੀ, ਉਨ੍ਹਾਂ ਨੂੰ ਸਿਆਣਾ ਨਹੀਂ ਮੰਨਿਆ ਜਾ ਸਕਦਾ। ਗਿਆਨਵਾਨ ਵਿਦਵਾਨ ਪੰਡਿਤ ਉਹੀ ਹੈ ਜੋ ਨਾਮ ਦੀ ਕਮਾਈ ਕਰੇ। ਵਿਵਹਾਰਿਕ ਜ਼ਿੰਦਗੀ ਵਿਚ ਵੀ ਵਿਚਾਰਾਂ ਨੂੰ ਕਮਾਵੇ। ਉਸ ਦੇ ਅੰਦਰ ਗਿਆਨ ਦੀ ਚਿਣਗ ਭਾਵ ਜੜ੍ਹ ਲੱਗੀ ਹੋਵੇ। 'ਸੁਖਦਾਈ ਵਿੱਦਿਆ' ਉਦੋਂ ਹੀ ਹੋ ਸਕਦੀ ਹੈ ਜਦੋਂ ਅਸੀਂ ਅੰਦਰੋਂ ਵੀ ਗਿਆਨ ਨੂੰ

ਧਾਰਨ ਕਰੀਏ ਤੇ ਬਾਹਰੀ ਕਰਮ ਵੀ ਉਸੇ ਪ੍ਰਕਾਰ ਦੇ ਹੋਣ :

*ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਾ ਪੜ੍ਿਆ ਨਾਉ॥*
*ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ॥*
*ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ੀ ਕਮਾਣਾ ਨਾਉ॥*
*ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੮੮)*

ਰਬਿੰਦਰ ਨਾਥ ਟੈਗੋਰ ਅਨੁਸਾਰ— "ਅਸੀਂ ਕੇਵਲ ਪਿੰਜਰੇ ਵਾਂਗ ਸਰੀਰ ਸਜਾਉਂਦੇ ਹਾਂ, ਪਰ ਇਸ ਵਿਚ ਰਹਿਣ ਵਾਲੇ ਪੰਛੀ ਜਾਂ ਆਤਮਾ ਨੂੰ ਭੁੱਖਾ ਮਾਰਿਆ ਹੈ।" ਭਾਵ ਅਸੀਂ ਆਤਮਾ ਅਤੇ ਪਰਮਾਤਮਾ ਰਹਿਤ ਹੋ ਗਏ ਹਾਂ। ਸਿੱਖਿਆ ਦੀ ਵਿਵਹਾਰਿਕ ਕਮੀ ਕਾਰਨ ਹੀ ਧੋਖਾ-ਧੜੀਆਂ, ਹੇਰਾ-ਫੇਰੀਆਂ, ਹਮਲੇ, ਮੁਸੀਬਤਾਂ, ਲਾਲਚ ਅਤੇ ਨਫ਼ਰਤ ਆਦਿ ਬੁਰਾਈਆਂ ਵਧ ਗਈਆਂ ਹਨ। ਸਿਰਫ਼ ਸਿੱਖਿਆ ਨੂੰ ਹਾਸਲ ਕਰਨਾ ਹੀ ਮਨੋਰਥ ਨਹੀਂ ਹੋਣਾ ਚਾਹੀਦਾ, ਸਗੋਂ ਪੂਰਨ ਸਿੱਖਿਆ ਸਾਨੂੰ ਬੌਧਿਕ ਵਿਕਾਸ ਦੇ ਨਾਲ-ਨਾਲ ਉੱਚਾ-ਸੁੱਚਾ ਜੀਵਨ ਪ੍ਰਦਾਨ ਕਰਦੀ ਹੈ। ਇਹ ਤਾਂ ਹੀ ਸੰਭਵ ਹੈ ਜੇਕਰ ਪੜ੍ਹਨ, ਉਸ ਨੂੰ ਬੁਝਣ ਭਾਵ ਮੰਨਣ ਦੀ ਪ੍ਰਕਿਰਿਆ ਨੂੰ ਅਪਨਾਵਾਂਗੇ। ਪੜ੍ਹਣ ਨਾਲ ਭੇਤ ਸਮਝ ਨਹੀਂ ਆਉਂਦਾ। ਮੱਤ ਉੱਚੀ ਕਰ ਕੇ ਹੀ ਸਮਝ ਪੈਂਦੀ ਹੈ। ਬਾਹਰੀ ਭੇਖ ਕਰਕੇ ਦਾਰਸ਼ਨਿਕ ਨਹੀਂ ਕਹਾਇਆ ਜਾ ਸਕਦਾ। ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ :

*ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥*
*ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੮)*

ਜ਼ਿੰਦਗੀ ਦੇ ਸੱਚ ਦਾ ਭੇਦ ਅਸੀਂ ਸਿੱਖਿਆ ਦੀ ਕਮਾਈ ਨਾਲ ਹੀ ਪ੍ਰਾਪਤ ਕਰ ਸਕਦੇ ਹਾਂ। ਕੇਵਲ ਕਿਰਤੀ ਹੁਨਰ ਹੀ ਸਿੱਖਿਆ ਨਹੀਂ ਹੈ। ਰੋਟੀ ਕਮਾਉਣਾ ਜੀਵਨ ਦਾ ਇੱਕ ਭਾਗ ਹੈ, ਸਾਰਾ ਜੀਵਨ ਨਹੀਂ ਹੈ। ਅੱਜ ਦੀ ਸਿੱਖਿਆ ਕਿਰਤ ਦੀ ਸਿੱਖਿਆ ਹੈ, ਪਰ ਇਸ ਵਿਚ ਧਰਮ ਮਨਫ਼ੀ ਹੈ। ਜਦੋਂ ਤਕ ਅਸੀਂ *'ਵਿਦਿਆ ਵੀਚਾਰੀ ਤਾਂ ਪਰਉਪਕਾਰੀ'* ਦੇ ਮਹਾਂਵਾਕ ਅਨੁਸਾਰ ਅਮਲੀ ਸਿੱਖਿਆ ਵਿਚ ਦ੍ਰਿੜ੍ਹਤਾ ਨਹੀਂ ਲਿਆਉਂਦੇ ਤਦ ਤਕ ਪ੍ਰਾਪਤੀ ਨਹੀਂ ਹੋ ਸਕਦੀ। ਵਿੱਦਿਆ ਪ੍ਰਾਪਤ ਕਰ ਕੇ ਜੋ ਮਨੁੱਖ ਦੂਜਿਆਂ ਦੀ ਭਲਾਈ ਕਰਦਾ ਹੈ ਸਮਝੋ ਕਿ ਉਹ ਵਿੱਦਿਆ ਪਾ ਕੇ ਵਿਚਾਰਵਾਨ ਹੋ ਗਿਆ ਹੈ। ਅਸੀਂ ਜਦ ਤਕ ਧਰਮ ਦੀਆਂ ਸਿੱਖਿਆਵਾਂ ਦਾ ਮਲੰਮਾ ਦੁਨਿਆਵੀ ਸਿੱਖਿਆ ਨੂੰ ਨਹੀਂ ਚੜ੍ਹਾਵਾਂਗੇ ਤਦ ਤਕ ਸਾਡੇ ਪੈਦਾ ਕੀਤੇ ਅਧਿਆਪਕ, ਵਕੀਲ, ਡਾਕਟਰ, ਕਾਰੀਗਰ, ਸੇਵਕ ਆਦਿ ਪੂਰੀ ਤਰ੍ਹਾਂ ਸਮਾਜ-ਸੇਵੀ ਸੋਚ ਵਾਲੇ ਪੈਦਾ ਨਹੀਂ ਹੋ ਸਕਦੇ। ਜੋ ਸਮਾਜ ਲਈ ਇਮਾਨਦਾਰੀ ਤੇ ਮਿਹਨਤਕਸ਼ ਉਦਾਹਰਨਾਂ ਪੇਸ਼ ਕਰ ਸਕਣ। ਸਾਡੀ ਸਿੱਖਿਆ ਕੇਵਲ ਰੋਜ਼ਗਾਰ ਲਈ ਨਹੀਂ ਹੋਣੀ ਚਾਹੀਦੀ, ਸਗੋਂ ਜਨ-ਕਲਿਆਣਕਾਰੀ ਹੋਣੀ ਚਾਹੀਦੀ ਹੈ। ਜਦੋਂ ਇਹ ਸਮਝ ਲਿਆ ਜਾਵੇਗਾ ਕਿ ਸਾਡੀ ਕਿਰਤ-ਵਿਰਤ ਧਰਮ ਦੀ ਹੋਣੀ ਚਾਹੀਦੀ ਹੈ ਤੇ ਉਸ ਵਿੱਚੋਂ ਦਸਵੰਧ ਕੱਢਣਾ ਸਾਡਾ

ਮੁੱਢਲਾ ਫ਼ਰਜ਼ ਹੈ। ਅਜਿਹੀ ਸਿੱਖਿਆ ਹੀ ਸਮਾਜ ਲਈ ਬਹੁ-ਮੰਤਵੀ ਤੇ ਲਾਭਕਾਰੀ ਹੋ ਸਕਦੀ ਹੈ। ਜਿਸ ਦਾ ਫ਼ਾਇਦਾ ਅਸਲ ਅਰਥਾਂ ਵਿਚ ਸਮਾਜ ਨੂੰ ਹੋ ਸਕੇਗਾ :

*-ਕਿਰਤਿ ਵਿਰਤਿ ਕਰਿ ਧਰਮ ਦੀ ਖਟਿ ਖਵਾਲਣੁ ਕਾਰਿ ਕਰੇਹੀ। (ਵਾਰ ੧:੩)*

*-ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ। (ਵਾਰ ੬:੧੨)*

ਸਿੱਖਿਆ ਕਿੱਤਾ-ਮੁਖੀ ਹੁੰਦੀ ਜਾ ਰਹੀ ਹੈ। ਇਸੇ ਲਈ ਸਾਡੇ ਵਿੱਚੋਂ ਨਿਮਰਤਾ, ਨਿਰਮਾਣਤਾ, ਨੈਤਿਕਤਾ ਅਤੇ ਸੱਚ ਵਰਗੇ ਗੁਣ ਅਲੋਪ ਹੁੰਦੇ ਜਾ ਰਹੇ ਹਨ। ਸਮਾਜ ਮੁਸੀਬਤਾਂ, ਦੁੱਖਾਂ, ਤਕਲੀਫ਼ਾਂ, ਝਗੜਿਆਂ, ਕਲੇਸ਼ਾਂ, ਮਤਭੇਦਾਂ ਦੀ ਜਕੜ ਵਿਚ ਹੈ ਕਿਉਂਕਿ ਅਸੀਂ ਦੁਨਿਆਵੀ ਗਿਆਨ ਪ੍ਰਾਪਤ ਕਰ ਕੇ ਚਤੁਰ-ਸਿਆਣੇ ਬਣੇ ਹਾਂ। ਕਿੱਤਾ-ਮੁਖੀ ਸਿੱਖਿਆਵਾਂ ਵਿੱਚੋਂ ਅਧਿਆਤਮਿਕ ਤੇ ਧਾਰਮਿਕ ਸਿੱਖਿਆ ਅਲੋਪ ਹੈ। ਅਸੀਂ ਮਾਇਆ ਦੀ ਭਟਕਣਾ ਵਿਚ ਪੈ ਕੇ ਜੀਵਨ ਦੇ ਅਸਲੀ ਰਾਹ ਤੋਂ ਖੁੰਝੇ ਹੋਏ ਹਾਂ। ਅਸੀਂ ਸਿਰਫ਼ ਕਿਤਾਬੀ ਰਟਨ ਜਾਂ ਗ੍ਰੰਥਾਂ ਦੀ ਪੜ੍ਹਾਈ ਤੇ ਸਾਂਭ-ਸੰਭਾਲ ਤਕ ਹੀ ਸੀਮਤ ਰਹਾਂਗੇ ਤਾਂ ਆਤਮਿਕ ਮੌਤ ਸਾਡੇ ਸਾਹਮਣੇ ਖੜੀ ਨਜ਼ਰ ਆਵੇਗੀ। ਮੂਰਖਾਂ ਦੀ ਵਿੱਦਿਆ ਸਿਰਫ਼ ਮਾਇਆ ਕਮਾਉਣ ਤਕ ਹੀ ਹੁੰਦੀ ਹੈ ਤੇ ਉਹ ਆਪਣੇ ਆਪ ਨੂੰ ਸਿਆਣੇ ਅਤੇ ਸੂਝਵਾਨ ਪੰਡਿਤ ਕਹਾਉਂਦੇ ਹਨ। ਇਹ ਸਭ ਪਰਮਾਤਮਾ ਦੇ ਨਾਮ ਨੂੰ ਭੁਲਾ ਬੈਠੇ ਹਨ। ਜੋ ਸਿਰਫ਼ ਧਰਮ ਪੁਸਤਕਾਂ ਸੰਭਾਲਦੇ ਹਨ, ਪੜ੍ਹਦੇ ਨਹੀਂ ਤੇ ਨਾ ਹੀ ਅਮਲ ਕਰਦੇ ਹਨ। ਇਹ ਵਿਦਵਾਨ ਤੇ ਪੰਡਿਤ ਆਤਮਿਕ ਜੀਵਨ ਦੀ ਮੌਤ ਲਿਆਉਣ ਵਾਲੀ ਮਾਇਆ ਵਿਚ ਗ੍ਰਸਤ ਹੋ ਗਏ ਹਨ :

*ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ ਨਾਉ ਪੰਡਿਤ ਪੜਹਿ ਗਾਵਾਰੀ॥*
*ਨਾਉ ਵਿਸਾਰਹਿ ਬੇਦੁ ਸਮਾਲਹਿ ਬਿਖੁ ਭੂਲੇ ਲੇਖਾਰੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੧੫)*

ਸਮਾਜਿਕ ਪ੍ਰਵਿਰਤੀ ਪਦਾਰਥਵਾਦੀ ਹੋਣ ਕਾਰਨ ਸਾਡੀ ਸਿੱਖਿਆ ਕਿੱਤਾ-ਪ੍ਰਧਾਨ ਹੈ। ਜਿਸ ਮਨੁੱਖ ਦਾ ਗਿਆਨ ਪ੍ਰਾਪਤ ਕਰਨ ਉਪਰੰਤ ਵੀ ਲੋਭ, ਲਾਲਚ, ਹੰਕਾਰ ਖ਼ਤਮ ਨਹੀਂ ਹੋਇਆ ਉਸ ਦੀ ਵਿੱਦਿਆ ਨਿਰਾਰਥਕ ਹੈ। ਜਿਸ ਦਾ ਸਮਾਜ ਨੂੰ ਕੋਈ ਲਾਭ ਨਹੀਂ। ਉਸ ਪੜ੍ਹੇ-ਲਿਖੇ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮੂਰਖ ਗਰਦਾਨਦੇ ਹਨ :

*-ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦)*

*-ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ॥*
*ਨਾਨਕ ਕੀਮਤਿ ਸੋ ਕਰੇ ਪੂਰਾ ਗੁਰੁ ਗਿਆਨੇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੧੨)*

ਸਗੋਂ ਗੁਰਮਤਿ ਤਾਕੀਦ ਕਰਦੀ ਹੈ ਕਿ ਜੇਕਰ ਸਾਨੂੰ ਥੋੜ੍ਹਾ-ਬਹੁਤਾ ਗਿਆਨ ਵੀ ਹੈ ਤਾਂ ਉਸ ਦਾ ਹੰਕਾਰ ਬਿਲਕੁਲ ਨਹੀਂ ਕਰਨਾ। ਹੇ ਮਨਾ! ਵੇਖੀਂ ਕਿਧਰੇ ਇਹ ਮਾਣ ਨਾ ਕਰ ਬੈਠੀਂ ਕਿ ਮੈਂ ਸਿਆਣਾ ਹੋ ਗਿਆ ਹਾਂ, ਗੁਰੂ ਦੀ ਸ਼ਰਨ ਪੈ, ਮਾਣ ਤਿਆਗ।

ਸਾਡੀ ਪਰਮ ਸਤ ਨਾਲ ਦੂਰੀ ਜਾਂ ਵਿੱਥ ਇਸ ਹੰਕਾਰ ਕਾਰਨ ਹੈ ਕਿ ਮੈਂ ਜਾਣਦਾ ਹਾਂ, ਮੈਂ ਸਿਆਣਾ ਹਾਂ, ਮੈਂ ਗਿਆਨੀ ਹਾਂ, ਮੈਂ ਵਿਦਵਾਨ ਹਾਂ। ਇਹ ਅਕਲ ਫੋਕਟ ਨਿਰਾਰਥਕ ਹੈ। ਇਹ ਸਾਨੂੰ ਸੱਚ ਨਾਲ ਜੁੜਨ ਨਹੀਂ ਦਿੰਦੀ:

*ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ॥*
*ਅੰਤਰਿ ਅਗਿਆਨੁ ਹਉ ਬੁਧਿ ਹੈ ਸਚਿ ਸਬਦਿ ਮਲੁ ਖੋਹੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੪੦)*

ਅਸਲ ਅਰਥਾਂ ਵਿਚ ਗਿਆਨੀ, ਪੰਡਿਤ ਜਾਂ ਵਿਦਵਾਨ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ਜਿਸ ਸੰਬੰਧੀ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਅੰਦਰ ਨਿਖੇੜਾ ਕਰਦੇ ਹਨ :

*-ਹਉਮੈ ਮੇਟਿ ਸਬਦਿ ਸੁਖੁ ਹੋਈ ॥ ਆਪੁ ਵੀਚਾਰੇ ਗਿਆਨੀ ਸੋਈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੪੦)*

*-ਗੁਣ ਵੀਚਾਰੇ ਗਿਆਨੀ ਸੋਇ ॥ ਗੁਣ ਮਹਿ ਗਿਆਨੁ ਪਰਾਪਤਿ ਹੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੧)*

*-ਸੋ ਗਿਆਨੀ ਜਿਨਿ ਸਬਦਿ ਲਿਵ ਲਾਈ ॥ ਮਨਮੁਖਿ ਹਉਮੈ ਪਤਿ ਗਵਾਈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੩੧)*

*-ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ ॥ ਆਪੁ ਪਛਾਣੈ ਬੂਝੈ ਸੋਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੫)*

*ਪੜਿ ਪੜਿ ਪਾਵਹਿ ਮਾਨੁ* ਦੀ ਗੱਲ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਸਮਝਾਉਂਦੇ ਹਨ ਕਿ ਜੇਕਰ ਸਾਡੀ ਸਿੱਖਿਆ ਜਾਂ ਗਿਆਨ ਵਿਵਹਾਰਿਕ ਹੋਵੇਗਾ ਤਾਂ ਸਾਨੂੰ ਮਾਣ ਪ੍ਰਾਪਤ ਹੋਵੇਗਾ। ਕੇਵਲ ਦੁਨਿਆਵੀ ਗੂੜ੍ਹ-ਗਿਆਨ ਤੇ ਕਿੱਤਾ-ਮੁਖੀ ਸਿੱਖਿਆ ਸਾਨੂੰ ਸਮਾਜਿਕ ਅਤੇ ਆਤਮਿਕ ਤੌਰ 'ਤੇ ਸਥਾਪਿਤ ਨਹੀਂ ਕਰ ਸਕਦੀ। ਕੇਵਲ ਨੈਤਿਕ ਕਦਰਾਂ-ਕੀਮਤਾਂ ਭਰਪੂਰ ਜੀਵਨ ਬਖ਼ਸ਼ਣ ਵਾਲੀ ਸਿੱਖਿਆ ਹੀ ਪ੍ਰਵਾਨ ਹੈ। ਗੁਰੂ ਸਾਹਿਬ ਜੀ ਅਨੁਸਾਰ ਸਿੱਖਿਆ ਜਾਂ ਗਿਆਨ ਰੂਪੀ ਤਲਵਾਰ ਲੈ ਕੇ ਆਪਣੇ ਮਨ ਵਿਚ ਪੈਦਾ ਹੋਏ ਵਿਕਾਰਾਂ ਨਾਲ ਲੜਨ ਦੇ ਸਮਰੱਥ ਬਣਨਾ ਹੈ। ਗੁਰੂ ਦੀ ਸ਼ਰਨ ਆ ਗਿਆਨ ਪ੍ਰਾਪਤ ਕਰ ਕੇ ਹੀ ਮਨੁੱਖ ਆਪਣੇ ਅੰਦਰੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਜਿਹੇ ਮਹਾਂਬਲੀ ਵਿਕਾਰਾਂ ਨਾਲ ਲੜਦਾ ਹੈ ਤੇ ਉਨ੍ਹਾਂ ਨੂੰ ਮਾਰ ਮੁਕਾਉਂਦਾ ਹੈ। ਮਾਇਕ (ਪਦਾਰਥਵਾਦੀ) ਫੁਰਨਿਆਂ ਵਾਲੀ ਬਿਰਤੀ ਤੋਂ ਛੁਟਕਾਰਾ ਕੇਵਲ ਤੇ ਕੇਵਲ ਗੁਰੂ ਤੋਂ ਪ੍ਰਾਪਤ ਗਿਆਨ ਰੂਪੀ ਖੜਗ ਨਾਲ ਵਿਕਾਰਾਂ ਨੂੰ ਖ਼ਤਮ ਕਰ ਕੇ ਹੀ ਹੋ ਸਕਦਾ ਹੈ :

*ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ॥ ਤਸਕਰ ਪੰਚ ਸਬਦਿ ਸੰਘਾਰੇ॥*
*ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ ੧੦੨੨)*

ਸ੍ਰੀ ਗੁਰੂ ਨਾਨਕ ਦੇਵ ਜੀ ਉਸ ਗਿਆਨ ਜਾਂ ਸਿੱਖਿਆ ਦੀ ਪ੍ਰੋੜ੍ਹਤਾ ਕਰਦੇ ਹਨ

ਜੋ ਸਾਨੂੰ ਚਰਿੱਤਰਵਾਨ ਬਣਾਉਂਦੀ ਹੈ। ਇੱਥੇ ਤਾਂ ਦੁਨਿਆਵੀ ਪਦਵੀ ਦੀ ਜ਼ਿਆਦਾ ਅਹਿਮਿਅਤ ਨਹੀਂ, ਸਗੋਂ ਚਰਿੱਤਰ ਪਾਕ ਹੋਣਾ ਚਾਹੀਦਾ ਹੈ। ਚਰਿੱਤਰ ਦਾ ਉੱਚਾ-ਸੁੱਚਾ ਹੋਣਾ ਸੱਚ ਤੋਂ ਵੀ ਉੱਪਰ ਦੱਸਿਆ ਗਿਆ ਹੈ :

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੬੨)*

ਇੱਕ ਅੰਗਰੇਜ਼ ਲੇਖਕ ਲਿਖਦਾ ਹੈ- "Not Education but character is man's greatest need which makes a man greatest." ਭਾਵ ਪੜ੍ਹਾਈ ਨਹੀਂ, ਸਗੋਂ ਚਰਿੱਤਰ ਮਨੁੱਖ ਦੀ ਸਭ ਤੋਂ ਵੱਡੀ ਲੋੜ ਹੈ ਜੋ ਮਨੁੱਖ ਨੂੰ ਸਭ ਤੋਂ ਮਹਾਨ ਬਣਾ ਦਿੰਦਾ ਹੈ।

*ਗਲੀ ਜੋਗੁ ਨ ਹੋਈ* ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਕੇਵਲ ਗੱਲਾਂ ਵਾਲੇ ਗਿਆਨ ਦੀਆਂ ਫਜ਼ੂਲ ਗੱਲਾਂ ਤੋਂ ਦੂਰ ਕਰਦੇ ਹਨ। ਵਿਵਹਾਰਿਕ ਗਿਆਨ ਦੀ ਕਮਾਈ ਉੱਪਰ ਜ਼ੋਰ ਦਿੰਦੇ ਹਨ। ਚਰਿੱਤਰ ਨਿਰਮਾਣ ਲਈ ਕਦਰਾਂ-ਕੀਮਤਾਂ ਦੀ ਸੂਝ-ਬੂਝ ਹੋਣਾ ਜ਼ਰੂਰੀ ਹੈ। ਮਹਾਨਤਾ ਦਾ ਸੂਤਰ ਹੈ ਕਥਨੀ ਕਰਨੀ ਦਾ ਇੱਕ ਹੋਣਾ। ਗਿਆਨ ਗੱਲੀਂ-ਬਾਤੀਂ, ਫੋਕੀਆਂ ਟੋਹਰਾਂ ਨਾਲ ਨਹੀਂ ਮਿਲਦਾ। ਗਿਆਨ ਕਿਵੇਂ ਮਿਲਦਾ ਹੈ? ਇਸ ਨੂੰ ਬਿਆਨ ਕਰਨਾ ਲੋਹੇ ਸਮਾਨ ਕਰੜਾ ਸਖ਼ਤ ਜਾਂ ਔਖਾ ਹੈ। ਇਹ ਗਿਆਨ ਕੇਵਲ ਰੱਬੀ ਮਿਹਰ ਨਾਲ ਹੀ ਮਿਲ ਸਕਦਾ ਹੈ। ਇਸ ਤੋਂ ਬਿਨਾਂ ਚਾਰਾਜੋਈ ਵਿਅਰਥ ਹੈ :

*ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥*
*ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੫)*

ਅਜੋਕੀ ਸਿੱਖਿਆ ਧਰਮ, ਨਿਆਂ, ਨਾਮ, ਸੱਚ, ਮਾਨਵ-ਪਿਆਰ, ਹਮਦਰਦੀ, ਸਤ-ਸੰਤੋਖ ਤੇ ਪਰ-ਸੁਆਰਥ ਆਦਿ ਸਦਗੁਣਾਂ ਭਰਪੂਰ ਹੋਣੀ ਚਾਹੀਦੀ ਹੈ। ਜੇ ਇਹ ਸਭ ਗੁਣ ਸਿਖਿਆਰਥੀਆਂ ਅਤੇ ਅਧਿਆਪਕਾਂ ਵਿਚ ਭਰਨੇ ਛੱਡ ਦੇਵਾਂਗੇ ਤਾਂ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਵੱਡੀ ਅਸਮਾਜਿਕ ਤ੍ਰਾਸਦੀ ਸਨਮੁੱਖ ਦੋ-ਚਾਰ ਹੋਣਗੀਆਂ। ਆਪੋ-ਧਾਪੀ, ਖੋਹ-ਮਾਰੀ, ਕਤਲ-ਓ-ਗਾਰਤ ਤੋਂ ਸਿਵਾਏ ਕੁਝ ਨਹੀਂ ਬਚੇਗਾ। ਨਿਰਮਾਣ, ਸਨਿਮਰ, ਮਨੁੱਖ ਹੀ ਸਮਾਜਿਕ ਸ਼ਾਂਤੀ ਨੂੰ ਸਥਾਪਿਤ ਕਰਨ ਵਿਚ ਸਹਾਈ ਹੋ ਸਕਦਾ ਹੈ। ਅਜਿਹਾ ਗਿਆਨ ਹੀ ਪ੍ਰਾਪਤ ਕਰਨਾ ਚਾਹੀਦਾ ਹੈ ਜੋ ਸਾਨੂੰ ਸੱਚ ਦੇ ਸੇਵਕ ਬਣਾਵੇ। ਸਮਾਜ ਨੂੰ ਕਲਿਆਣਕਾਰੀ ਕਾਰਜਸ਼ੀਲਤਾ ਦੇਵੇ। ਅਜਿਹੇ ਸੇਵਕ ਉਹ ਹਨ ਜੋ ਦੁਨੀਆ ਦੇ ਰਸਾਂ ਵੱਲ ਪ੍ਰੇਰਿਤ ਨਹੀਂ ਹੁੰਦੇ। ਉਹ ਦੁਨਿਆਵੀ ਮਾਇਆ (ਜ਼ਹਿਰ) ਤੋਂ ਨਿਰਲੇਪ ਰਹਿੰਦੇ ਹਨ। ਚੰਗੇ ਕਾਰਜਾਂ ਵਿਚ ਜੁੜਦੇ ਹਨ। ਗੁਰੂ ਨਾਨਕ ਦੇਵ ਜੀ ਸਮਝਾਉਂਦੇ ਹਨ ਹੇ ਮਨ! ਪਰਮਾਤਮਾ ਨਾਲ ਅਜਿਹੀ ਡੂੰਘੀ ਸਾਂਝ ਪੱਕੀ ਕਰ ਜਿਸ ਦੀ ਬਰਕਤ ਨਾਲ ਤੂੰ ਸਦਾ ਕਾਇਮ ਰਹਿਣ ਵਾਲੇ ਸੱਚ ਦਾ ਸੇਵਕ ਬਣ ਸਕੇਂ। ਤੇਰੇ ਅੰਦਰੋਂ ਹਉਮੈਂ-ਹੰਕਾਰ ਤੇ ਮੈਂ ਦੀ ਭਾਵਨਾ ਮੂਲੋਂ ਖ਼ਤਮ ਹੋ

ਜਾਵੇ। ਜ਼ੁਬਾਨੀ-ਕਲਾਮੀ ਸਾਰੇ ਗਿਆਨ ਦੀਆਂ ਗੱਲਾਂ ਕਰਦੇ ਹਨ ਕਿ ਮੈਨੂੰ ਗਿਆਨ ਪ੍ਰਾਪਤ ਹੋ ਗਿਆ ਹੈ, ਮੇਰੀ ਸੁਰਤ ਜੁੜੀ ਹੈ, ਪ੍ਰੰਤੂ ਅਸਲ ਵਿਚ ਸਾਰੇ ਮਾਇਆ ਦੇ ਜਾਲ ਵਿਚ ਫਸੇ ਹੋਏ ਹਨ ਤੇ ਆਪਣੇ ਆਪ ਨੂੰ ਪ੍ਰਭੂ ਦਾ ਸੇਵਕ ਸਾਬਤ ਕਰਨ ਵਿਚ ਲੱਗੇ ਹੋਏ ਹਨ। ਜਿਨ੍ਹਾਂ ਨੇ ਹਉਮੈਂ ਖ਼ਤਮ ਕਰ ਸੱਚ ਦਾ ਗਿਆਨ ਹਾਸਲ ਕਰ ਲਿਆ ਹੈ, ਉਹ ਸੰਸਾਰਕ ਭਟਕਣਾ ਤੋਂ ਕੋਹਾਂ ਦੂਰ ਹੋ ਜਾਂਦੇ ਹਨ। ਪਰਮਾਤਮਾ ਨੂੰ ਹਰ ਥਾਂ ਵਿਆਪਕ ਸਮਝਦੇ ਹਨ ਅਤੇ ਪ੍ਰਾਪਤ ਗਿਆਨ ਦਾ ਹੋਕਾ ਵੀ ਦਿੰਦੇ ਹਨ:

*ਅੰਤਰਿ ਵਸੈ ਨ ਬਾਹਰਿ ਜਾਇ ॥ ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਇ ॥*
*ਐਸਾ ਗਿਆਨੁ ਜਪਹੁ ਮਨ ਮੇਰੇ ॥ ਹੋਵਹੁ ਚਾਕਰ ਸਾਚੇ ਕੇਰੇ॥ ਰਹਾਉ ॥*
*ਗਿਆਨੁ ਧਿਆਨੁ ਸਭੁ ਕੋਈ ਰਵੈ ॥ ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥*
*ਸੇਵਾ ਕਰੇ ਸੁ ਚਾਕਰੁ ਹੋਇ ॥ ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੮)*

ਮਿ. ਹਰਬਰਟ ਸਿੱਖਿਆ ਬਾਰੇ ਵਿਚਾਰ ਦਿੰਦਾ ਹੋਇਆ ਲਿਖਦਾ ਹੈ ਕਿ— "ਨੌਜਵਾਨਾਂ ਦੇ ਖਿੱਤੇ ਵਿਚ ਅਜਿਹੀ ਵਿਚਾਰਧਾਰਾ ਉੱਠਣਾ, ਅਜਿਹੀ ਸ਼ਕਤੀ ਪੈਦਾ ਕਰਨਾ ਹੈ, ਜਿਸ ਨਾਲ ਉਹ ਵਾਤਾਵਰਨ ਵਿਚਲੀ ਹਰ ਭੈੜ ਤੋਂ ਉੱਪਰ ਉੱਠ ਸਕੇ ਅਤੇ ਹਰ ਚੰਗਿਆਈ ਧਾਰਨ ਕਰ ਸਕੇ।"

ਭਾਰਤੀ ਉਪਨਿਸ਼ਦਾਂ ਅਨੁਸਾਰ ਸਿੱਖਿਆ— "ਸਾਰ ਵਿਦਿਆ ਯਾ ਵਿਮੁਕਤੇ" ਭਾਵ ਸਿੱਖਿਆ ਉਹ ਹੈ ਜੋ ਮੁਕਤੀ ਦੇਵੇ।"

ਕੱਕੜ ਭਾਰਤੀ ਦਾਰਸ਼ਨਿਕ ਅਨੁਸਾਰ— "ਸਿੱਖਿਆ ਦਾ ਅਰਥ ਆਤਮ ਸੰਤੋਖ ਦਾ ਵਿਕਾਸ ਹੈ।"

ਟੈਗੋਰ ਅਨੁਸਾਰ— "ਸਦੀਵੀ ਸਚਾਈ ਦੀ ਭਾਲ ਵਿਚ ਸਹਾਇਤਾ ਹੀ ਸਿੱਖਿਆ ਹੈ।"

ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਸਿੱਖਿਆ ਦਾ ਦੀਵਾ ਜਦੋਂ ਬਲਦਾ ਹੈ ਤਾਂ ਸਾਰੇ ਪਾਸੇ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ। ਵੇਦ ਆਦਿ ਧਾਰਮਿਕ ਪੁਸਤਕਾਂ ਦੀ ਬਾਣੀ ਅਨੁਸਾਰ ਢਲੀ ਮੱਤ ਪਾਪਾਂ ਦਾ ਨਾਸ਼ ਕਰ ਦੇਂਦੀ ਹੈ, ਜਿਵੇਂ ਸੂਰਜ ਚੜ੍ਹ ਪੈਂਦਾ ਹੈ ਤੇ ਚੰਦਰਮਾ ਅਲੋਪ ਹੋ ਜਾਂਦਾ ਹੈ ਤਿਵੇਂ ਜਿੱਥੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ, ਉੱਥੇ ਅਗਿਆਨਤਾ ਮਿੱਟ ਜਾਂਦੀ ਹੈ। ਇਹ ਵੇਦਾਂ ਦਾ ਪਾਠ ਤਾਂ ਦੁਨਿਆਵੀ ਕਾਰ-ਵਿਹਾਰ ਵੀ ਸਮਝਿਆ ਜਾ ਸਕਦਾ ਹੈ। ਵਿਦਵਾਨ ਲੋਕ ਸਿਰਫ਼ ਇਨ੍ਹਾਂ ਦੇ ਅਰਥ ਹੀ ਵਿਚਾਰਦੇ ਹਨ, ਜਦ ਤਕ ਮੱਤ ਨਹੀਂ ਬਦਲਦੀ ਭਾਵ ਵਿਵਹਾਰਿਕ ਰੂਪ ਨਾਲ ਸਮਾਜ ਵਿਚ ਸਿੱਖਿਆ ਤਬਦੀਲੀ ਨਹੀਂ ਲਿਆ ਸਕਦੀ। ਨਿਰਾ ਦੁਨਿਆਵੀ ਅੱਖਰਾਂ ਦਾ ਗਿਆਨ ਲੋਕਾਈ ਦੀ ਖੁਆਰੀ ਹੀ ਕਰਦਾ ਹੈ। ਉਪਰੋਕਤ ਵਿਚਾਰ ਦਾ ਉਲੇਖ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੂਹੀ ਰਾਗ ਅੰਦਰ ਇਸ ਪ੍ਰਕਾਰ ਕੀਤਾ ਹੈ :

*ਦੀਵਾ ਬਲੈ ਅੰਧੇਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥*

*ਉਗਵੈ ਸੂਰੁ ਨ ਜਾਪੈ ਚੰਦੁ ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥*
*ਬੇਦ ਪਾਠ ਸੰਸਾਰ ਕੀ ਕਾਰ ॥ ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ॥*
*ਬਿਨੁ ਬੂਝੇ ਸਭ ਹੋਇ ਖੁਆਰ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੯੧)*

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਗੁਰੂ ਦਾ ਗਿਆਨ ਦਿੰਦੀ ਹੈ। ਸਾਨੂੰ ਪਰਮਾਤਮਾ ਨੂੰ ਸਮਝਣ ਦਾ ਤਰੀਕਾ ਵੀ ਸਮਝਾਇਆ ਗਿਆ ਹੈ। ਬੇਅੰਤ ਜਨ ਪਰਮਾਤਮਾ ਦੇ ਗੁਣਾਂ ਦਾ ਗਿਆਨ ਦੱਸਣ ਦੀ ਕੋਸ਼ਿਸ਼ ਕਰਦੇ ਹਨ, ਪਰ ਨਹੀਂ ਕਰ ਪਾਉਂਦੇ ਹਨ। ਵੇਦ ਵੀ ਉਸ ਦੇ ਗੁਣਾਂ ਨੂੰ ਦੱਸਦੇ ਆਏ ਹਨ, ਪਰ ਅੰਤ ਨਹੀਂ ਪਾਇਆ ਜਾ ਸਕਿਆ। ਪੁਸਤਕਾਂ ਪੜ੍ਹਨ ਨਾਲ, ਕਿਤਾਬੀ ਗਿਆਨ ਹਾਸਲ ਕਰਨ ਨਾਲ ਸੱਚ ਦੀ ਸਮਝ ਨਹੀਂ ਪੈਂਦੀ। ਸਿਰਫ਼ ਤੇ ਸਿਰਫ਼ ਗਿਆਨ ਨੂੰ ਪੜ੍ਹ, ਸੁਣ, ਸਮਝ, ਵਿਚਾਰ ਕੇ ਅਮਲ ਵਿਚ ਲਿਆ ਮੱਤ ਉੱਚੀ ਕਰਨ ਨਾਲ ਹੀ ਅਕਾਲ ਪੁਰਖ ਦੀ ਬੇਅੰਤਤਾ ਦਾ ਗਿਆਨ ਹਾਸਲ ਹੁੰਦਾ ਹੈ :

*ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ॥*
*ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ॥*
*ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੮)*

ਗੁਰਮਤਿ ਅੰਦਰ ਤਾਂ ਅਜਿਹੇ ਲੇਖੇ ਪੜ੍ਹਨ ਦਾ ਕੋਈ ਲਾਭ ਨਹੀਂ ਜਿਸ ਵਿਚ ਰੁੱਝ ਕੇ ਅਸੀਂ ਦੁਨਿਆਦਾਰੀ ਵਿਚ ਖਚਿਤ ਹੋ ਜੀਵਨ ਦੇ ਮਨੋਰਥ ਤੋਂ ਭਟਕ ਜਾਈਏ। ਹੇ ਮਨ! ਅਜਿਹਾ ਲੇਖਾ ਪੜ੍ਹਨ ਦਾ ਕੋਈ ਲਾਭ ਨਹੀਂ ਜਿਸ ਵਿਚ ਭਟਕ ਜੀਵਨ ਦਾ ਸਹੀ ਰਸਤਾ ਨਾ ਸਿੱਖਿਆ ਤੇ ਕੁਰਾਹੇ ਪਿਆ ਰਿਹਾ ਤੇ ਤੇਰੇ ਕੀਤੇ ਨਿਰਾਰਥਕ ਅਮਲਾਂ ਦਾ ਹਿਸਾਬ ਦੇਣਾ ਤੇਰੇ ਸਿਰ ਉੱਤੇ ਟਿਕਿਆ ਹੀ ਰਿਹਾ। ਹੇ ਪੰਡਿਤ! ਤੇਰੇ ਆਪਣੇ ਮੱਥੇ 'ਤੇ ਮਾਇਆ ਵਾਲਾ ਲੇਖਾ ਲਿਖਿਆ ਹੋਇਆ ਹੈ। ਪਹਿਲਾਂ ਵਿਦਵਾਨ ਸੱਜਣ ਤੂੰ ਇਸ ਨੂੰ ਪੜ੍ਹ ਜੋ ਤੂੰ ਮਾਇਆ ਖ਼ਾਤਰ ਉਮਰ ਗੁਜ਼ਾਰ ਰਿਹਾ ਹੈਂ। ਪੰਡਿਤ, ਵਿਦਵਾਨ ਜਾਂ ਪੜ੍ਹੇ-ਲਿਖੇ ਦਾ ਇਹ ਕਰਤਬ ਨਹੀਂ ਕਿ ਉਸ ਨੂੰ ਆਪਣੇ ਆਤਮਿਕ ਜੀਵਨ ਦੀ ਰਤਾ ਸੂਝ ਨਾ ਹੋਵੇ। ਨਿਰੀ ਮਾਇਆ ਖ਼ਾਤਰ ਦੌੜ-ਭੱਜ ਤੇ ਹੋਰਨਾਂ ਚਾਟੜਿਆਂ ਨੂੰ ਵੀ ਮਿਲੀ ਮਾਇਆ ਦੀ ਲੇਖਾ ਪੱਤਰੀ ਨਾ ਲਿਖ :

*ਤੁਧੁ ਸਿਰਿ ਲਿਖਿਆ ਸੋ ਪੜੁ ਪੰਡਿਤ ਅਵਰਾ ਨੋ ਨ ਸਿਖਾਲਿ ਬਿਖਿਆ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੪)*

**ਸਿੱਟਾ-** ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਮੁੱਚੀ ਬਾਣੀ ਹੀ ਇੱਕ ਸਿੱਖਿਆ ਸ਼ਾਸਤਰ ਹੈ। ਆਪ ਜੀ ਨੇ ਆਪਣੇ ਸਮੇਂ ਦੇ ਮੁੱਲਾਂ, ਪੰਡਿਤ, ਸਿਆਣੇ, ਗਿਆਨੀ, ਵਿਦਵਾਨਾਂ ਨੂੰ ਜੀਵਨ-ਸੇਧਾਂ ਦਿੰਦੇ ਹੋਏ ਸਮਾਜ ਨੂੰ ਅਸਲੀ ਸਿੱਖਿਆ ਦੇ ਅਰਥ ਸਮਝਾਏ। ਉਸ ਵੇਲੇ ਦੇ ਸਮਾਜਿਕ ਅਤੇ ਧਾਰਮਿਕ ਗੁਰੂ (ਅਧਿਆਪਕ) ਜੋ ਆਪਣੇ ਫ਼ਰਜ਼ਾਂ ਤੋਂ ਭੱਜ ਚੁੱਕਾ ਸੀ, ਨੂੰ ਸੁਚੇਤ ਕਰਦੇ ਹੋਏ ਵਿਵਹਾਰਿਕ ਗਿਆਨ ਵੰਡਣ ਦਾ ਉਪਦੇਸ਼ ਦਿੱਤਾ। ਆਪ ਜੀ ਅਨੁਸਾਰ ਅਸਲ ਪੜ੍ਹਾਈ ਜਾਂ ਸਿੱਖਿਆ ਸਾਨੂੰ ਉੱਚੀ-ਸੁੱਚੀ

ਜੀਵਨ-ਸ਼ੈਲੀ ਪ੍ਰਦਾਨ ਕਰਦੀ ਹੈ। ਕਿੱਤਾ-ਪ੍ਰਧਾਨ ਸਿੱਖਿਆ ਦੀ ਥਾਂ ਕਰਮ-ਪ੍ਰਧਾਨ ਸਿੱਖਿਆ 'ਤੇ ਜ਼ੋਰ ਦਿੱਤਾ ਗਿਆ ਹੈ। ਸਿਰਫ਼ ਦੁਨਿਆਵੀ ਗਿਆਨ ਪ੍ਰਾਪਤ ਕਰ ਕੇ ਉੱਚ-ਪਦਵੀ ਹਾਸਲ ਕਰ ਲੈਣਾ ਹੀ ਜੀਵਨ ਮਨੋਰਥ ਨਹੀਂ ਹੈ। ਅਸਲ ਭਾਵ ਵਿਚ ਗਿਆਨ ਪ੍ਰਾਪਤ ਕਰਨਾ ਤੇ ਅਮਲ ਵਿਚ ਲਿਆਉਣਾ ਹੀ ਸਿੱਖਿਆ ਦਾ ਮੰਤਵ ਪੂਰਾ ਕਰਦਾ ਹੈ। ਸਿੱਖਿਆ ਦਾ ਵਿਸ਼ਾਲ ਖੇਤਰ ਤਾਂ ਹੀ ਸਾਰਥਕ ਹੈ ਜੇ ਉਹ ਬੌਧਿਕ ਵਿਕਾਸ ਦੇ ਨਾਲ-ਨਾਲ ਚਰਿੱਤਰ ਨਿਰਮਾਣ ਲਈ ਉਪਯੋਗੀ ਹੋ ਸਕੇ। ਸ੍ਰੀ ਗੁਰ ਨਾਨਕ ਦੇਵ ਜੀ ਅਨੁਸਾਰ ਅਮਲੀ ਸਿੱਖਿਆ ਮਨੁੱਖ ਨੂੰ ਸੇਵਕ, ਪਰਉਪਕਾਰੀ, ਨਿਸ਼ਕਾਮ, ਨਿਸ਼ਕਪਟ, ਗਿਆਨੀ ਬਣਾਉਣ ਵਿਚ ਸਹਾਈ ਹੁੰਦੇ ਹੋਏ ਅਕਾਲ ਪੁਰਖ ਦੇ ਨਾਮ ਨਾਲ ਜੋੜਦੀ ਹੈ।

**ਹਵਾਲੇ :**


੧. ਸੰਪਾਦਕ : ਸ. ਅਮਰ ਸਿੰਘ ਚਾਕਰ (੧੯੯੪), *ਵਾਰਾਂ ਭਾਈ ਗੁਰਦਾਸ ਜੀ*, ਪ੍ਰਕਾਸ਼ਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

੨. ਪ੍ਰੋਫ਼ੈਸਰ ਸ਼ੇਰ ਸਿੰਘ ਗਿਆਨੀ (੧੯੯੨), *ਗੁਰਮਤਿ ਦਰਸ਼ਨ*, ਪ੍ਰਕਾਸ਼ਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

੩. ਸ. ਪਿਆਰਾ ਸਿੰਘ ਪਦਮ (੧੯੯੩), *ਗੁਰੂ ਗ੍ਰੰਥ ਵਿਚਾਰ ਕੋਸ਼*, ਪ੍ਰਕਾਸ਼ਕ ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ।

੪. ਮੁੱਖ ਸੰਪਾਦਕ: ਡਾ. ਹਰਚਰਨ ਸਿੰਘ (੧੯੯੦), *ਖੋਜ ਪਤ੍ਰਿਕਾ*- ਗੁਰੂ ਨਾਨਕ ਦੇਵ ਵਿਸ਼ੇਸ਼ ਅੰਕ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ।

੫. ਸ. ਭਗਵੰਤ ਸਿੰਘ ਦਿਲਾਵਰੀ (੨੦੧੪), *ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ*, ਪ੍ਰਕਾਸ਼ਕ ਡਾ: ਇੰਦਰਜੀਤ ਕੌਰ ਪ੍ਰਧਾਨ ਆਲ਼ ਇੰਡਿਆ ਪਿੰਗਲਵਾੜਾ ਚੈਰੀਟੇਬਲ ਸੁਸਾਇਟੀ, ਸ੍ਰੀ ਅੰਮ੍ਰਿਤਸਰ।

੬. ਸੰਪਾਦਕ ਭਗਤ ਪੂਰਨ ਸਿੰਘ (੨੦੧੪), *ਅਧਿਆਪਕਾਂ ਦੇ ਕਰਤੱਵ*, ਪ੍ਰਕਾਸ਼ਕ ਡਾ: ਇੰਦਰਜੀਤ ਕੌਰ ਪ੍ਰਧਾਨ ਆਲ਼ ਇੰਡਿਆ ਪਿੰਗਲਵਾੜਾ ਚੈਰੀਟੇਬਲ ਸੁਸਾਇਟੀ, ਸ੍ਰੀ ਅੰਮ੍ਰਿਤਸਰ।

੭. ਡਾ. ਰਣਜੀਤ ਕੌਰ ਪੰਨਵਾਂ, "ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਨੁਸਾਰ ਅਧਿਆਪਕ ਦੀ ਸਮਾਜ ਪਰਿਵਰਤਕ ਵਜੋਂ ਭੂਮਿਕਾ" *ਗੁਰਮਤਿ ਪ੍ਰਕਾਸ਼*, ਸਤੰਬਰ ੨੦੧੯, ਪੰਨਾ ਨੰਬਰ ੭੯-੮੪, ਪ੍ਰਕਾਸ਼ਕ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

੮. ਬੀਬੀ ਮਨਿੰਦਰ ਕੌਰ, *Principles of Educational Psychology*, ਪ੍ਰਕਾਸ਼ਕ ਕ੍ਰਿਸ਼ਨਾ ਬਰਦਰਸ, ਜਲੰਧਰ।

੯. ਸੰਪਾਦਕ: ਡਾ. ਜਗਜੀਤ ਸਿੰਘ (੧੯੯੯), *ਬਾਣੀ ਗੁਰੂ ਨਾਨਕ ਦੇਵ*, ਪ੍ਰਕਾਸ਼ਕ ਭਾਸ਼ਾ ਵਿਭਾਗ, ਪੰਜਾਬ।

੧੦. *ਗੁਰੂ ਨਾਨਕ ਦਾ ਵਿਦਿਅਕ ਫ਼ਲਸਫਾ* (੧੯੯੬), ਬਾਵਾ ਪਬਲਿਸ਼ਰਸ ਪਟਿਆਲਾ।

੧੧. ਜੇ. ਐਸ ਵਾਲੀਆ (੧੯੭੪), *Principles and Methods of Education*, ਮਾਨ ਪਬਲਿਸ਼ਰਜ਼, ਜਲੰਧਰ।

੧੨. *Hymns of Guru Nanak*, translated by S. Manmohan Singh Advocate, Publisher Director Lanuage Department, Punjab.


■

ਕਵੀਸ਼ਰੀ ਪ੍ਰਸੰਗ:

# ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਵੇਈਂ ਨਦੀ, ਸੁਲਤਾਨਪੁਰ ਲੋਧੀ

*-ਸ. ਰਣਯੋਧ ਸਿੰਘ ਜੋਧਾ ਕਵੀਸ਼ਰ**

ਸਤਿਗੁਰ ਨਾਨਕ ਦੇਵ ਜੀ ਨੇ ਰਾਇ ਭੋਇ ਦੀ ਤਲਵੰਡੀ (ਨਨਕਾਣਾ ਸਾਹਿਬ) ਵਿਚ ਅਨੇਕਾਂ ਚੋਜ ਕੀਤੇ। ਇੱਥੋਂ ਰਾਏ ਬੁਲਾਰ ਦੀ ਰਾਇ ਮੁਤਾਬਿਕ ਮਹਿਤਾ ਕਾਲੂ ਜੀ ਨੇ ਆਪਣੇ ਸਪੁੱਤਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਉਨ੍ਹਾਂ ਦੀ ਵੱਡੀ ਭੈਣ ਬੇਬੇ ਨਾਨਕੀ ਜੀ ਨਾਲ ਸੁਲਤਾਨਪੁਰ ਲੋਧੀ ਭੇਜ ਦਿੱਤਾ ਜਿੱਥੇ ਜੀਜਾ ਜੈ ਰਾਮ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮੋਦੀ ਖਾਨੇ ਵਿਚ ਕੰਮ 'ਤੇ ਲਗਵਾ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੱਟ ਦਾ ਕੰਮ ਬੜੇ ਸੁਚੱਜੇ ਢੰਗ ਨਾਲ ਚਲਾਉਣਾ ਕੀਤਾ। ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਜਿਣਸ ਤੋਲਦੇ-ਤੋਲਦੇ 'ਤੇਰਾ-ਤੇਰਾ' ਦੀ ਰੱਟ ਲਗਾਈ ਜਾ ਰਹੇ ਸਨ। ਇਹ ਕੌਤਕ ਵੇਖ ਕੇ ਕਈ ਲੋਕਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਿਹਾ ਕਿ ਇਸ ਤੋਂ ਅੱਗੇ ਤੈਨੂੰ ਗਿਣਤੀ ਨਹੀਂ ਆਉਂਦੀ, ਇਸ ਤਰ੍ਹਾਂ ਤਾਂ ਤੂੰ ਹੱਟ ਲੁਟਾ ਦੇਵੇਂਗਾ! ਇਹ ਵਾਰਤਾ ਸੁਣ ਕੇ ਹਾਕਮਾਂ ਨੇ ਨਵਾਬ ਦੌਲਤ ਖਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਚੁਗਲੀਆਂ ਲਾਉਣੀਆਂ ਇਉਂ ਸ਼ੁਰੂ ਕੀਤੀਆਂ:-

### ਕੋਰੜਾ ਛੰਦ

*੧. ਚੁਗਲ ਖੋਰਾਂ ਜਾ ਕੇ ਨਵਾਬ ਕੋਲ ਜੀ,*
*ਨਾਨਕ ਦੇ ਰੱਖ ਦਿੱਤੇ ਭੇਦ ਖੋਲ ਜੀ।*
*ਪਤਾ ਨਹੀਂ ਕੀ ਮੁਖ 'ਚੋਂ ਇਹ ਗਾਈ ਜਾਂਦਾ ਏ,*
*ਮੋਦੀ ਖਾਨਾ ਨਾਨਕ ਲੁਟਾਈ ਜਾਂਦਾ ਏ।*

*੨. ਤੇਰਾ-ਤੇਰਾ ਕਹਿ ਕੇ ਐਵੇਂ ਤੋਲੀ ਜਾਂਦਾ ਏ,*
*ਪਤਾ ਨਹੀਂ ਕੀ ਮੂੰਹ ਦੇ ਵਿੱਚੋਂ ਬੋਲੀ ਜਾਂਦਾ ਏ।*
*ਭਰ-ਭਰ ਧੜੀਆਂ ਉਹ ਪਾਈ ਜਾਂਦਾ ਏ,*
*ਮੋਦੀ ਖਾਨਾ ਨਾਨਕ ਲੁਟਾਈ ਜਾਂਦਾ ਏ।*

*੩. ਵੇਖਦਾ ਨਹੀਂ ਕੋਈ ਨਫਾ ਨੁਕਸਾਨ ਜੀ,*
*ਕਿੰਨਾ ਚਿਰ ਚੱਲੂ ਇਸ ਤਰ੍ਹਾਂ ਦੁਕਾਨ ਜੀ।*
*ਸਮਝੋ ਉਹ ਦਗ਼ਾ ਹੀ ਕਮਾਈ ਜਾਂਦਾ ਏ,*
*ਮੋਦੀ ਖਾਨਾ ਨਾਨਕ ਲੁਟਾਈ ਜਾਂਦਾ ਏ।*

*੪. ਕਰਕੇ ਹਿਸਾਬ ਇੰਨੂ ਕੰਮੋਂ ਲਾਹ ਦਿਓ,*
*ਇਸਦੀ ਜਗ੍ਹਾ 'ਤੇ ਕੋਈ ਹੋਰ ਬ੍ਹਾ ਦਿਓ।*
*ਆਪਣਾ ਹੀ ਮਾਣ ਉਹ ਘਟਾਈ ਜਾਂਦਾ ਏ,*

*ਡਾਕਖਾਨਾ ਰਾਜੇ ਕੇ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ-੧੪੩੫੧੩; ਮੋ. +੯੧੯੮੫੫੩-੧੬੩੫੮

*ਮੋਦੀ ਖਾਨਾ ਨਾਨਕ ਲੁਟਾਈ ਜਾਂਦਾ ਏ।*

*੫. ਕੀਤਿਆਂ ਕੁਤਾਹੀ ਕੰਮ ਨਹੀਂ ਜੇ ਚੱਲਦੇ,*
*ਸਿੱਖਣੇ ਨੇ ਪੈਂਦੇ ਢੰਗ ਹਰ ਵੱਲ ਦੇ।*
*ਮਸਤੀ 'ਚ ਮੌਜ ਉਹ ਉਡਾਈ ਜਾਂਦਾ ਏ,*
*ਮੋਦੀ ਖਾਨਾ ਨਾਨਕ ਲੁਟਾਈ ਜਾਂਦਾ ਏ।*

*੬. ਤੋਲੀ ਜਾਂਦਾ ਸੌਦਾ ਖੋਲਦਾ ਨਹੀਂ ਅੱਖੀਆਂ,*
*ਪਤਾ ਨਹੀਂ ਕੀ ਗੱਲਾਂ ਦਿਲ ਵਿਚ ਰੱਖੀਆਂ।*
*ਬੰਨ-ਬੰਨ ਪੰਡਾਂ ਉਹ ਚੁਕਾਈ ਜਾਂਦਾ ਏ,*
*ਮੋਦੀ ਖਾਨਾ ਨਾਨਕ ਲੁਟਾਈ ਜਾਂਦਾ ਏ।*

*੭. ਬੋੜੇ-ਬੋੜੇ ਨਾਲ ਭਰਦੇ ਖ਼ਜ਼ਾਨੇ ਨੇ,*
*ਪਤਾ ਨਹੀਂ ਕੀ ਸਾਨੂੰ ਜੋਧੇ ਦੇ ਨਿਸ਼ਾਨੇ ਨੇ।*
*ਲਿਖੇ ਰਣਯੋਧ ਜੋ ਲਿਖਾਈ ਜਾਂਦਾ ਏ,*
*ਮੋਦੀ ਖਾਨਾ ਨਾਨਕ ਲੁਟਾਈ ਜਾਂਦਾ ਏ।*

ਜਦੋਂ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦਾ ਹਿਸਾਬ ਕੀਤਾ ਗਿਆ ਤਾਂ ਗੁਰੂ ਜੀ ਦਾ ਵਾਧਾ ਹੀ ਨਿਕਲਿਆ। ਮੋਦੀ ਖਾਨੇ ਦਾ ਕੰਮ ਗੁਰੂ ਜੀ ਨੇ ਬੜੀ ਦਿਲਚਸਪੀ ਨਾਲ ਨਿਭਾਉਂਦਿਆਂ ਮੇਰੇ ਪਾਤਸ਼ਾਹ ਵੇਈਂ ਨਦੀ 'ਤੇ ਇਸ਼ਨਾਨ ਕਰਨ ਲਈ ਜਾਂਦੇ, ਕਿਉਂਕਿ ਗੁਰੂ ਜੀ ਨੇ ਆਪ ਫੁਰਮਾਇਆ ਹੈ:

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰ ॥*
*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥*

ਇਕ ਦਿਨ ਗੁਰੂ ਜੀ ਵੇਈਂ ਨਦੀ 'ਤੇ ਇਸ਼ਨਾਨ ਕਰਨ ਲਈ ਗਏ ਅਤੇ ਅਲੋਪ ਹੋ ਗਏ। ਗੋਤਾ ਖੋਰਾਂ ਨੇ ਬੜੀ ਭਾਲ ਕੀਤੀ। ਦੌਲਤ ਖਾਂ ਨੇ ਆਪਣੇ ਨੌਕਰ ਭੇਜੇ, ਪਰ ਗੁਰੂ ਜੀ ਦਾ ਕੋਈ ਪਤਾ ਨਾ ਲੱਗਾ। ਸਾਰੇ ਖ਼ਬਰਾਂ ਫ਼ੈਲ ਗਈਆਂ ਕਿ ਬੇਬੇ ਨਾਨਕੀ ਦਾ ਵੀਰ, ਜੈ ਰਾਮ ਦਾ ਰਿਸ਼ਤੇਦਾਰ ਨਦੀ ਵਿਚ ਡੁੱਬ ਗਿਆ ਹੈ। ਸਹੇਲੀਆਂ ਨੇ ਭੈਣ ਨਾਨਕੀ ਨੂੰ ਜਾ ਕੇ ਇਉਂ ਦੱਸਿਆ :

**ਕੋਰੜਾ ਛੰਦ**

*੧. ਆਖਿਆ ਸਹੇਲੀਆਂ ਨੇ ਸੁਣ ਨਾਨਕੀ,*
*ਦੱਸ ਕੀ ਤੂੰ ਕਰਨਾ ਏ ਹੁਣ ਨਾਨਕੀ।*
*ਅਸਾਂ ਦਾ ਤੇ ਦਿਲ ਨਾ ਧਰਾਵੇ ਧੀਰ ਨੀ,*
*ਡੁੱਬ ਗਿਆ ਨਦੀ 'ਚ ਤੇਰਾ ਛਿੰਦਾ ਵੀਰ ਨੀ।*

*੨. ਵੀਰਾਂ ਨਾਲ ਬਾਬਲ ਦਾ ਘਰ ਵੱਸਦਾ,*
*ਵੇਖ-ਵੇਖ ਜਿਨ੍ਹ ਹਰ ਕੋਈ ਹੱਸਦਾ।*
*ਲੋਕੀਂ ਭਾਵੇਂ ਉਸਨੂੰ ਆਖਦੇ ਫਕੀਰ ਨੀ,*

ਡੁੱਬ ਗਿਆ ਨਦੀ 'ਚ ਤੇਰਾ ਛਿੰਦਾ ਵੀਰ ਨੀ।

੩. ਵੀਰ ਤੇਰਾ ਭੈਣੇ ਰੱਬ ਦਾ ਸਰੂਪ ਸੀ,
ਚਰਨਾਂ 'ਤੇ ਝੁਕਦੇ ਜੀਦ੍ਹੇ ਆ ਭੂਪ ਸੀ।
ਲਿਖੀ ਜਿਦ੍ਹੀ ਚੰਗੀ ਦਾਤੇ ਤਕਦੀਰ ਨੀ,
ਡੁੱਬ ਗਿਆ ਨਦੀ 'ਚ ਤੇਰਾ ਛਿੰਦਾ ਵੀਰ ਨੀ।

੪. ਲੱਭਾ ਨਹੀਂ ਨਦੀ 'ਚ ਸਾਰੇ ਢੂੰਡ ਥੱਕੇ ਨੇ,
ਸੋਚਾਂ ਵਿਚ ਪਏ ਸਾਰੇ ਹੱਕੇ-ਬੱਕੇ ਨੇ।
ਜਿੱਥੇ ਕੋਈ ਦੱਸਦਾ ਜਾਵੇ ਵਹੀਰ ਨੀ,
ਡੁੱਬ ਗਿਆ ਨਦੀ 'ਚ ਤੇਰਾ ਛਿੰਦਾ ਵੀਰ ਨੀ।

੫. ਮਾਤਾ ਪਿਤਾ ਤਾਈਂ ਵੀ ਖ਼ਬਰ ਕਰਦੇ,
ਪੁੱਤ ਹੁੰਦੇ ਜਾਨ ਮਾਪੇ ਨਹੀਂਓ ਜਰਦੇ।
ਟੁੱਟਦੀ ਕਦੇ ਨਹੀਂ ਮੋਹ ਦੀ ਜ਼ੰਜੀਰ ਨੀ,
ਡੁੱਬ ਗਿਆ ਨਦੀ 'ਚ ਤੇਰਾ ਛਿੰਦਾ ਵੀਰ ਨੀ।

੬. ਚੱਲ ਤੂੰ ਵੀ ਵੇਖ ਕੋਈ ਕਰ ਚਾਰਾ ਨੀ,
ਵੀਰ ਨਾਲੋਂ ਕੌਣ ਹੁੰਦਾ ਹੈ ਪਿਆਰਾ ਨੀ।
ਖਾ ਨਾ ਗਿਆ ਹੋਵੇ ਤੰਦਵਾ ਸਰੀਰ ਨੀ,
ਡੁੱਬ ਗਿਆ ਨਦੀ 'ਚ ਤੇਰਾ ਛਿੰਦਾ ਵੀਰ ਨੀ।

੭. ਨਦੀ ਦੇ ਕਿਨਾਰੇ ਬੈਠੇ ਲੋਕ ਆਣ ਕੇ,
ਕਰਦੇ ਪਿਆਰ ਸਾਰੇ ਚੰਗਾ ਜਾਣ ਕੇ।
ਸਾਰੇ ਚੱਲ ਆਏ ਗ਼ਰੀਬ ਤੇ ਅਮੀਰ ਨੀ,
ਡੁੱਬ ਗਿਆ ਨਦੀ 'ਚ ਤੇਰਾ ਛਿੰਦਾ ਵੀਰ ਨੀ।

੮. ਪਤਾ ਨੀ ਡੂੰਘਾ ਪਾਣੀ ਲੈ ਗਿਆ ਕਿੱਥੇ ਰੋਹੜ ਕੇ,
ਤੁਰ ਗਿਆ ਸੋਹਣਾ ਅਸਾਂ ਨੂੰ ਵਿਛੋੜ ਕੇ।
ਜੋਧਾ ਵੀ ਇਹ ਕਹਿੰਦਾ ਗਈ ਹੋ ਅਖੀਰ ਨੀ,
ਡੁੱਬ ਗਿਆ ਨਦੀ 'ਚ ਤੇਰਾ ਛਿੰਦਾ ਵੀਰ ਨੀ।

ਸਹੇਲੀਆਂ ਦੀ ਗੱਲ ਸੁਣ ਕੇ ਭੈਣ ਬੇਬੇ ਨਾਨਕੀ ਜੀ ਨੇ ਸਹੇਲੀਆਂ ਨੂੰ ਕਹਿਣਾ ਸ਼ੁਰੂ ਕੀਤਾ ਕਿ ਮੇਰਾ ਵੀਰ ਡੁੱਬਿਆ ਨਹੀਂ, ਉਹ ਤਾਂ ਡੁੱਬਿਆਂ ਦੇ ਬੇੜੇ ਪਾਰ ਕਰਨ ਲਈ ਗਿਆ ਹੋਵੇਗਾ। ਭੈਣ ਨਾਨਕੀ ਨੇ ਆਪਣੀਆਂ ਸਹੇਲੀਆਂ ਨੂੰ ਇਉਂ ਧੀਰਜ ਦਿੱਤਾ:-

## ਟਰਨ ਛੰਦ

੧. ਭੈਣ ਨਾਨਕੀ ਕਹੇ ਸਹੇਲੀਓ ਧੀਰਜ ਰੱਖੋ ਜੀ,
ਕਦੇ ਵੀ ਓਹਲੇ ਹੋ ਨਹੀਂ ਸਕਦਾ ਮੇਰੀ ਅੱਖੋਂ ਨੀ।
ਬਣਕੇ ਆਇਆ ਦੁਖੀਆਂ ਦਾ ਉਹ ਆਪ ਸਹਾਰਾ ਏ,

ਡੁੱਬ ਨਹੀਂ ਸਕਦਾ ਡੁੱਬਿਆਂ ਨੂੰ ਉਹ ਤਾਰਨ ਹਾਰਾ ਏ।

੨. ਆਪ ਨਰਾਇਣ ਉਹ ਕਲਾ ਧਾਰ ਕੇ ਜਗ 'ਤੇ ਆਇਆ ਨੀ,
ਕਸ਼ਟ ਆਉਣ ਨਾ ਦੇਵੇ ਜਿਸਨੇ ਆਪ ਘਲਾਇਆ ਨੀ।
ਜੇ ਤੁਰ ਗਿਆ ਉਹ ਕਿਧਰੇ ਚੱਲ ਕੇ ਆਉ ਦੁਬਾਰਾ ਏ,
ਡੁੱਬ ਨਹੀਂ ਸਕਦਾ ਡੁੱਬਿਆਂ ਨੂੰ ਉਹ ਤਾਰਨ ਹਾਰਾ ਏ।

੩. ਰੂਪ ਰੱਬ ਦਾ ਵੀਰ ਮੇਰਾ ਧੋਖਾ ਨਹੀਂ ਖਾਵੇਗਾ,
ਜਦੋਂ ਕਿਤੇ ਮੈਂ ਯਾਦ ਕਰਾਂ ਛੇਤੀ ਚੱਲ ਆਵੇਗਾ।
ਕਦੇ ਵਿਛੋੜ ਕੇ ਜਾਂਦਾ ਨਹੀਂ ਮੇਰਾ ਵੀਰ ਪਿਆਰਾ ਏ,
ਡੁੱਬ ਨਹੀਂ ਸਕਦਾ ਡੁੱਬਿਆਂ ਨੂੰ ਉਹ ਤਾਰਨ ਹਾਰਾ ਏ।

੪. ਬੰਦੇ ਤਾਈਂ ਸਿਖਾਉਣੇ ਉਸਨੇ ਕੰਮ ਇਨਸਾਨਾਂ ਦੇ,
ਜਿਨ੍ਹਾਂ ਪੱਲੇ ਪੈ ਗਏ ਕਰਨੇ ਕੰਮ ਸ਼ੈਤਾਨਾਂ ਦੇ।
ਭਉ ਨਹੀਂ ਮਨ ਵਿਚ ਉਸਦੇ ਭਾਵੇਂ ਕੱਲਾ ਕਾਰਾ ਏ,
ਡੁੱਬ ਨਹੀਂ ਸਕਦਾ ਡੁੱਬਿਆਂ ਨੂੰ ਉਹ ਤਾਰਨ ਹਾਰਾ ਏ।

੫. ਅਜੇ ਤਾਂ ਉਸਨੇ ਰਸਤੇ ਪਾਉਣਾ ਠੱਗਾਂ ਚੋਰਾਂ ਨੂੰ,
ਫੜਕੇ ਆਪ ਉਠਾਉਣਾ ਕਈ ਬੰਦੇ ਕਮਜ਼ੋਰਾਂ ਨੂੰ।
ਹੁਕਮ ਰੱਬ ਦਾ ਮੰਨਦਾ ਉਹ ਨਹੀਂ ਆਪ ਮੁਹਾਰਾ ਏ,
ਡੁੱਬ ਨਹੀਂ ਸਕਦਾ ਡੁੱਬਿਆਂ ਨੂੰ ਉਹ ਤਾਰਨ ਹਾਰਾ ਏ।

੬. ਵਹਿਮ ਤੇ ਭਰਮ ਪਾਖੰਡਾਂ ਨੂੰ ਉਹ ਜਗ ਤੋਂ ਦੂਰ ਕਰੂ,
ਨਾ ਉਹ ਆਪ ਡਰਾਊ ਤੇ ਨਾ ਕਿਸੇ ਤੋਂ ਆਪ ਡਰੂ।
ਭੁੱਲਿਆਂ ਨੂੰ ਸਮਝਾਉ ਬਣਕੇ ਆਪ ਬੁਲਾਰਾ ਏ,
ਡੁੱਬ ਨਹੀਂ ਸਕਦਾ ਡੁੱਬਿਆਂ ਨੂੰ ਉਹ ਤਾਰਨ ਹਾਰਾ ਏ।

੭. ਉਨ੍ਹਾਂ ਨੂੰ ਸਮਝਾਉਣ ਆਇਆ ਜੋ ਰਾਹੋਂ ਭੁੱਲੇ ਨੇ,
ਐਸ਼ ਬਹਾਰਾਂ ਕਰਦੇ ਤੇ ਜੋ ਲੁੱਟਦੇ ਬੁੱਲੇ ਨੇ।
ਉਤਰ ਜਾਊਗਾ ਛੇਤੀ ਜਿਨ੍ਹਾਂ ਦਾ ਚੜ੍ਹਿਆ ਪਾਰਾ ਏ,
ਡੁੱਬ ਨਹੀਂ ਸਕਦਾ ਡੁੱਬਿਆਂ ਨੂੰ ਉਹ ਤਾਰਨ ਹਾਰਾ ਏ।

੮. ਚੱਲ ਜੋਧਿਆ! ਵੇਖੀਏ, ਮੇਰਾ ਕਿੱਥੇ ਵੀਰ ਗਿਆ,
ਜਾਣੀ ਜਾਣ ਦਿਲਾਂ ਦਾ ਸਭ ਨੂੰ ਕਰ ਦਿਲਸੀਰ ਗਿਆ।
ਉਹ ਮੇਰੀਆਂ ਆਸਾਂ ਦਾ ਤੇ ਮਹਿਲ ਮੁਨਾਰਾ ਏ,
ਡੁੱਬ ਨਹੀਂ ਸਕਦਾ ਡੁੱਬਿਆਂ ਨੂੰ ਉਹ ਤਾਰਨ ਹਾਰਾ ਏ।

ਤੀਜੇ ਦਿਨ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨਦੀ ਵਿੱਚੋਂ ਬਾਹਰ ਆਏ ਅਤੇ ਨਦੀ ਦੇ ਕਿਨਾਰੇ ਬੈਠ ਗਏ। ਉਸ ਜਗ੍ਹਾ 'ਤੇ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੂੰ ਬੈਠਾ ਵੇਖ ਕੇ ਲੋਕ ਅਸਚਰਜ ਹੋ ਗਏ। ਲੋਕਾਂ ਨੇ ਕਹਿਣਾ ਸ਼ੁਰੂ ਕੀਤਾ, ਗੁਰੂ ਨਾਨਕ ਜੀ ਦੀ

ਬਾਣੀ ਦਾ ਫੁਰਮਾਨ ਹੈ :

*ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥*
*ਕੋਈ ਆਖੈ ਆਦਮੀ ਨਾਨਕੁ ਵੇਚਾਰਾ ॥*

ਇਹ ਕੌਤਕ ਵੇਖ ਕੇ ਲੋਕ ਹੁੰਮ-ਹੁੰਮਾ ਕੇ ਆਏ, ਭਾਈ ਮਰਦਾਨਾ ਜੀ ਵੀ ਆ ਗਏ। ਭੈਣ ਬੇਬੇ ਨਾਨਕੀ ਜੀ ਵੀ ਆਏ ਅਤੇ ਕਹਿਣ ਲੱਗ ਪਏ, ਵੀਰਾ! ਮੈਨੂੰ ਛੱਡ ਕੇ ਦੂਰ ਨਾ ਜਾਇਆ ਕਰ। ਭੈਣ ਨਾਨਕੀ ਜੀ ਨੇ ਆਪਣੇ ਵੀਰ ਪਿਆਰੇ ਨੂੰ ਇਉਂ ਕਹਿਣਾ ਸ਼ੁਰੂ ਕੀਤਾ :

**ਗੀਤ ਛੰਦ**

*੧. ਸਤਿਗੁਰ ਨਾਨਕ ਕਰ ਲਈ ਜਦੋਂ ਤਿਆਰੀ ਏ,*
*ਪੱਲਾ ਫੜਕੇ ਕਹਿੰਦੀ ਭੈਣ ਪਿਆਰੀ ਏ।*
*ਜੋ ਮੈਂ ਲੱਗੀ ਕਹਿਣ ਵੇ ਗੱਲ ਭੁਲਾਵੀਂ ਨਾ,*
*ਹੋਰ ਕਿਤੇ ਹੁਣ ਛੱਡ ਕੇ ਸਾਨੂੰ ਜਾਵੀਂ ਨਾ।*

*੨. ਤੀਜੇ ਦਿਨ ਤੂੰ ਅੱਗੇ ਮੁਖ ਵਿਖਾਇਆ ਏ,*
*ਕਿੱਥੇ ਗਿਆ ਸੈਂ ਕਿਉਂ ਇੰਨਾ ਚਿਰ ਲਾਇਆ ਏ।*
*ਤੀਰ ਵਿਛੋੜੇ ਵਾਲੇ ਸੀਨੇ ਲਾਵੀਂ ਨਾ,*
*ਹੋਰ ਕਿਤੇ ਹੁਣ ਛੱਡ ਕੇ ਸਾਨੂੰ ਜਾਵੀਂ ਨਾ।*

*੩. ਦਿਲ ਮੇਰੇ ਵਿਚ ਚਾਵਾਂ ਸੱਧਰਾਂ ਰੀਝਾਂ ਵੇ,*
*ਸਾਂਭ-ਸਾਂਭ ਕੇ ਰੱਖੀਆਂ ਤੇਰੇ ਲਈ ਚੀਜ਼ਾਂ ਵੇ।*
*ਨਾਲ ਸੁਖਾਂ ਦੇ ਵੱਸਦੇ ਦੁੱਖ ਵਿਖਾਵੀਂ ਨਾ,*
*ਹੋਰ ਕਿਤੇ ਹੁਣ ਛੱਡ ਕੇ ਸਾਨੂੰ ਜਾਵੀਂ ਨਾ।*

*੪. ਬਿਰਧ ਹੈ ਮਾਂ-ਪਿਉ ਤੇਰਾ ਕਰੇ ਉਡੀਕਾਂ ਵੇ,*
*ਕਦੋਂ ਕਿਤੇ ਘਰ ਆਵੇ ਗਿਣਨ ਤਰੀਕਾਂ ਵੇ।*
*ਤੂੰ ਹੈਂ ਇਕ ਸਹਾਰਾ ਦਿਲ ਨੂੰ ਢਾਵੀਂ ਨਾ,*
*ਹੋਰ ਕਿਤੇ ਹੁਣ ਛੱਡ ਕੇ ਸਾਨੂੰ ਜਾਵੀਂ ਨਾ।*

*੫. ਆ ਨਿੱਕੇ-ਨਿੱਕੇ ਬਾਲ ਵੇ ਤੇਰੇ ਕੋਲ ਖੜੇ,*
*ਤੇਰੇ ਬਾਝੋਂ ਹੋਏ ਡਾਵਾਂ ਡੋਲ ਬੜੇ।*
*ਇਨ੍ਹਾਂ ਵੱਲ ਕਰ ਖਿਆਲ ਤੂੰ ਹੋਰ ਵਰਾਵੀਂ ਨਾ,*
*ਹੋਰ ਕਿਤੇ ਹੁਣ ਛੱਡ ਕੇ ਸਾਨੂੰ ਜਾਵੀਂ ਨਾ।*

*੬. ਗੱਲ ਮੰਨ ਲੈ ਮੇਰੀ ਅੰਮਾ ਜਾਇਆ ਵੇ,*
*ਕਿਉਂ ਨਾ ਮੇਰਾ ਤਰਲਾ ਤੈਨੂੰ ਭਾਇਆ ਵੇ।*
*ਦਿਲ ਦੇ ਚਾਅ ਕਰ ਪੂਰੇ ਹੋਰ ਘਟਾਵੀਂ ਨਾ,*
*ਹੋਰ ਕਿਤੇ ਹੁਣ ਛੱਡ ਕੇ ਸਾਨੂੰ ਜਾਵੀਂ ਨਾ।*

*੭. ਆਖੇ ਲੱਗ ਤੂੰ ਮੇਰੇ ਘਰ ਨੂੰ ਚੱਲੀਏ ਵੇ,*

*ਵਿਚ ਪਰਵਾਰ ਦੇ ਜਾ ਕੇ ਸਾਰੇ ਰੱਲੀਏ ਵੇ।*
*ਗੁਰੂ ਬਿਨਾਂ ਤੂੰ ਜੋਧਿਆ! ਕਿਸੇ ਨੂੰ ਗਾਵੀਂ ਨਾ,*
*ਹੋਰ ਕਿਤੇ ਹੁਣ ਛੱਡ ਕੇ ਸਾਨੂੰ ਜਾਵੀਂ ਨਾ।*

ਭੈਣ ਬੇਬੇ ਨਾਨਕੀ ਜੀ ਦੀ ਗੱਲ ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੈਣ ਨੂੰ ਕਿਹਾ ਕਿ ਭੈਣੇ! ਜੋ ਮੇਰੀ ਅਕਾਲ ਪੁਰਖ ਨੇ ਜ਼ਿੰਮੇਵਾਰੀ ਲਗਾਈ ਹੈ ਇਸ ਜਗਤ ਜਲੰਦੇ ਨੂੰ ਤਾਰਣ ਲਈ, ਮੈਂ ਉਸ ਜ਼ਿੰਮੇਵਾਰੀ ਨੂੰ ਨਿਭਾਉਣ ਲਈ ਜਾ ਰਿਹਾ ਹਾਂ। ਗੁਰੂ ਜੀ ਨੇ ਭੈਣ ਜੀ ਨੂੰ ਸਮਝਾਉਣਾ ਕੀਤਾ :-

**ਬੈਂਤ ਛੰਦ**

*੧. ਸਤਿਗੁਰ ਸ਼ਾਂਤ ਸੁਭਾਅ ਨਾਲ ਕਹਿਣ ਲੱਗੇ,*
*ਸੁਣ ਲੈ ਨਾਨਕੀ ਭੈਣ ਪਿਆਰੀਏ ਨੀਂ!*
*ਸੱਭੇ ਤੋੜ ਕੇ ਮੋਹ ਦੇ ਸੰਗਲਾਂ ਨੂੰ,*
*ਝਾਤੀ ਵੱਲ ਮਜਲੂਮਾਂ ਦੇ ਮਾਰੀਏ ਨੀ।*
*ਅੱਗ ਫੈਲ ਗਈ ਜਿਹੜੀ ਏ ਨਫ਼ਰਤਾਂ ਦੀ,*
*ਮੈਂ ਤਾਂ ਉਸਦੇ ਤਾਈਂ ਬੁਝਾਉਣ ਚੱਲਿਆਂ।*
*ਮੇਰੇ ਮਾਲਕ ਨੇ ਸੇਵਾ ਜੋ ਲਾਈ ਮੇਰੀ,*
*ਮੈਂ ਤਾਂ ਉਸਨੂੰ ਤੋੜ ਨਿਭਾਉਣ ਚੱਲਿਆਂ।*

*੨. ਇਕ ਪਾਸੇ ਦੋ ਬੱਚੇ ਪਰਵਾਰ ਮੇਰਾ,*
*ਇਕ ਪਾਸੇ ਹੈ ਸਾਰਾ ਸੰਸਾਰ ਭੈਣੇ।*
*ਝੱਲ ਲਊਂ ਵਿਛੋੜਾ ਮੈਂ ਸਾਰਿਆਂ ਦਾ,*
*ਪਰ ਮੈਂ ਦੁਖੀਆਂ ਦੀ ਲੈਣੀ ਆ ਸਾਰ ਭੈਣੇ।*
*ਕੋਈ ਨਹੀਂ ਪੁੱਛਦਾ ਡਿੱਗਿਆਂ ਢੱਠਿਆਂ ਨੂੰ,*
*ਉਨ੍ਹਾਂ ਲੋਕਾਂ ਦੇ ਤਾਈਂ ਉਠਾਉਣ ਚੱਲਿਆਂ।*
*ਮੇਰੇ ਮਾਲਕ ਨੇ ਸੇਵਾ ਜੋ ਲਾਈ ਮੇਰੀ,*
*ਮੈਂ ਤਾਂ ਉਸਨੂੰ ਤੋੜ ਨਿਭਾਉਣ ਚੱਲਿਆਂ।*

*੩. ਲੋਕੀਂ ਭੁੱਲ ਗਏ ਜਾਤ ਇਨਸਾਨ ਦੀ ਨੂੰ,*
*ਕੰਮ ਬੰਦੇ ਸ਼ੈਤਾਨਾਂ ਦੇ ਕਰਨ ਲੱਗ ਪਏ।*
*ਕੋਈ ਨਹੀਂ ਸੱਚ ਦੀ ਅਵਾਜ਼ ਉਠਾਉਣ ਵਾਲਾ,*
*ਬਹੁਤੇ ਝੂਠ ਦੀ ਹਾਮੀ ਨੇ ਭਰਨ ਲੱਗ ਪਏ।*
*ਜਾਤ-ਪਾਤ ਦਾ ਬੜਾ ਗਰੂਰ ਹੋਇਆ,*
*ਅਸਲੀ ਰਸਤੇ 'ਤੇ ਉਨ੍ਹਾਂ ਨੂੰ ਪਾਉਣ ਚੱਲਿਆਂ।*
*ਮੇਰੇ ਮਾਲਕ ਨੇ ਸੇਵਾ ਜੋ ਲਾਈ ਮੇਰੀ,*
*ਮੈਂ ਤਾਂ ਉਸਨੂੰ ਤੋੜ ਨਿਭਾਉਣ ਚੱਲਿਆਂ।*

੪. ਚੜ੍ਹ ਮੱਚ ਰਹੀ ਸਦਾ ਹੀ ਝੂਠਿਆਂ ਦੀ,
ਕੋਈ ਨਹੀਂ ਪੁੱਛਦਾ ਬੰਦਿਆਂ ਸੱਚਿਆਂ ਨੂੰ।
ਬਹੁਤੇ ਬਲਦੀ 'ਤੇ ਕੱਖ ਨੇ ਧਰਨ ਵਾਲੇ,
ਵਿਰਲੇ ਸਾਂਭਦੇ ਭਾਂਬੜਾਂ ਮੱਚਿਆਂ ਨੂੰ।
ਜਾਂਦੀ ਮੁੱਕਦੀ ਸਾਂਝ ਪਿਆਰ ਵਾਲੀ,
ਮੈਂ ਤੇ ਪਿਆਰ ਦਾ ਸਬਕ ਪੜ੍ਹਾਉਣ ਚੱਲਿਆਂ।
ਮੇਰੇ ਮਾਲਕ ਨੇ ਸੇਵਾ ਜੋ ਲਾਈ ਮੇਰੀ,
ਮੈਂ ਤਾਂ ਉਸਨੂੰ ਤੋੜ ਨਿਭਾਉਣ ਚੱਲਿਆਂ।

੫. ਵਹਿਮਾਂ, ਭਰਮਾਂ, ਪਾਖੰਡਾਂ ਵਿਚ ਪਾ-ਪਾ ਕੇ,
ਬੰਦਾ; ਬੰਦੇ ਨੂੰ ਲੁੱਟਕੇ ਖਾਈ ਜਾਂਦਾ।
ਕੋਈ ਨਹੀਂ ਧਰਮ ਤਰਾਜੂ ਦੀ ਗੱਲ ਕਰਦਾ,
ਜਿਵੇਂ ਚੱਲਦੀ ਏ ਗੱਲ ਚਲਾਈ ਜਾਂਦਾ।
ਵੱਖ-ਵੱਖ ਜੋ ਧਰਮ ਦਾ ਪਿਆ ਝੇੜਾ,
ੴ ਦਾ ਸਬਕ ਸਿਖਾਉਣ ਚੱਲਿਆਂ।
ਮੇਰੇ ਮਾਲਕ ਨੇ ਸੇਵਾ ਜੋ ਲਾਈ ਮੇਰੀ,
ਮੈਂ ਤਾਂ ਉਸਨੂੰ ਤੋੜ ਨਿਭਾਉਣ ਚੱਲਿਆਂ।

੬. ਰਿੱਧੀਆਂ-ਸਿੱਧੀਆਂ ਨੂੰ ਹਾਸਲ ਜੋ ਕਰਨ ਵਾਲੇ,
ਉਹ ਵੀ ਭੁੱਲ ਗਏ ਅਸਲੀ ਰਾਹ ਇੱਥੇ।
ਉਨ੍ਹਾਂ ਵਾਸਤੇ ਭੈਣ ਪਿਆਰੀਏ ਨੀ,
ਕਰਨਾ ਪਊਗਾ ਕੋਈ ਉਪਾਅ ਇੱਥੇ।
ਜਿਹੜੇ ਫਿਰਦੇ ਨੇ ਵਿਚ ਹਨ੍ਹੇਰਿਆਂ ਦੇ,
ਘਰੀਂ ਉਨ੍ਹਾਂ ਦੇ ਦੀਵੇ ਜਗਾਉਣ ਚੱਲਿਆਂ।
ਮੇਰੇ ਮਾਲਕ ਨੇ ਸੇਵਾ ਜੋ ਲਾਈ ਮੇਰੀ,
ਮੈਂ ਤਾਂ ਉਸਨੂੰ ਤੋੜ ਨਿਭਾਉਣ ਚੱਲਿਆਂ।

੭. ਭੈਣ ਮੇਰੀਏ ਰੋਕ ਨਾ ਰਾਹ ਮੇਰਾ,
ਮੇਰਾ ਪੈਂਡਾ ਹੈ ਬੜਾ ਦੂਰ ਦਾ ਨੀ।
ਚੱਲੂ ਭਾਈ ਮਰਦਾਨਾ ਵੀ ਨਾਲ ਮੇਰੇ,
ਜਿਨ੍ਹਾਂ ਲੱਭ ਲਿਆ ਦੇਣ ਹਜ਼ੂਰ ਦਾ ਨੀ।
ਸਿਮਰਜੀਤ ਸਿੰਘ! ਅੰਗਰੇਜ਼ ਸਿੰਘ ਨੂੰ ਨਾਲ ਲੈ ਕੇ,
ਜੋਧਿਆ! ਮਾਲਕ ਦੀ ਬਾਣੀ ਨੂੰ ਗਾਉਣ ਚੱਲਿਆਂ।
ਮੇਰੇ ਮਾਲਕ ਨੇ ਸੇਵਾ ਜੋ ਲਾਈ ਮੇਰੀ,
ਮੈਂ ਤਾਂ ਉਸਨੂੰ ਤੋੜ ਨਿਭਾਉਣ ਚੱਲਿਆਂ। ■

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ੪੦੦-ਸਾਲਾ ਪ੍ਰਕਾਸ਼ ਪੁਰਬ ਕਿਵੇਂ ਮਨਾਈਏ?

-ਡਾ. ਪਰਮਵੀਰ ਸਿੰਘ*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪ੍ਰਕਾਸ਼ ਪੁਰਬ ਦੀ ਚੌਥੀ ਸ਼ਤਾਬਦੀ ੨੦੨੧ ਵਿਚ ਆ ਰਹੀ ਹੈ। ਇਸ ਤੋਂ ਪਹਿਲਾਂ ਸਾਲ ੨੦੨੦ ਦੌਰਾਨ ਭਾਈ ਤਾਰੂ ਸਿੰਘ ਜੀ ਦੇ ਜਨਮ ਦਾ ੩੦੦ ਸਾਲਾ, ਭਗਤ ਨਾਮਦੇਵ ਜੀ ਦੇ ਜਨਮ ਦਾ ੭੫੦-ਸਾਲਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦਾ ਸ਼ਤਾਬਦੀ ਵਰ੍ਹਾ ਆਦਿ ਵੀ ਆ ਰਹੇ ਹਨ। ਇਹ ਸ਼ਤਾਬਦੀ ਵਰ੍ਹੇ ਪਿਛੋਕੜ ਵਿਚ ਵਾਪਰੀਆਂ ਘਟਨਾਵਾਂ ਦੀ ਯਾਦ ਦਿਵਾਉਣ ਦੇ ਨਾਲ-ਨਾਲ ਭਵਿੱਖ ਵਿਚ ਚੰਗੇਰੀ ਜੀਵਨ-ਜਾਚ ਧਾਰਨ ਕਰਨ 'ਤੇ ਜ਼ੋਰ ਦਿੰਦੇ ਹਨ।

ਵੈਸਾਖ ਵਦੀ ੫, ੧੬੭੮ ਬਿਕ੍ਰਮੀ (੧ ਅਪ੍ਰੈਲ, ੧੬੨੧ ਈ.) ਨੂੰ ਪ੍ਰਕਾਸ਼ਮਾਨ ਹੋਏ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮੁਗ਼ਲਾਂ ਨਾਲ ਸੰਘਰਸ਼ ਕਰਦੇ ਹੋਏ ਅਣਖ ਅਤੇ ਸਵੈਮਾਣ ਦੀ ਭਾਵਨਾ ਪੈਦਾ ਕਰਨ ਲਈ ਯਤਨਸ਼ੀਲ ਸਨ। ੧੬੨੮ ਈ. ਵਿਚ ਸਾਹਜ਼ਹਾਨ ਦੇ ਤਖ਼ਤ 'ਤੇ ਬੈਠਣ ਉਪਰੰਤ ੧੬੩੫ ਈ. ਤਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਮੁਗ਼ਲ ਫ਼ੌਜਾਂ ਵਿਚਕਾਰ ੪ ਯੁੱਧ ਹੋਏ ਅਤੇ ਇਨ੍ਹਾਂ ਸਾਰਿਆਂ ਵਿਚ ਗੁਰੂ ਜੀ ਨੇ ਜਿੱਤ ਪ੍ਰਾਪਤ ਕੀਤੀ ਸੀ। ਇਸੇ ਸਮੇਂ ਦੌਰਾਨ ਹੀ ਸ਼ਾਹੀ ਸੈਨਿਕਾਂ ਦੇ ਜ਼ੁਲਮ ਅਤੇ ਗੁਰੂ ਸਾਹਿਬ ਦੀ ਉਦਾਰਵਾਦੀ ਨੀਤੀ ਸਾਹਮਣੇ ਆਉਂਦੀ ਹੈ। ਗੁਰੂ ਜੀ ਦੂਜੇ ਧਰਮਾਂ ਦਾ ਸਤਿਕਾਰ ਕਰਦੇ ਸਨ ਅਤੇ ਇਸੇ ਉਦੇਸ਼ ਅਧੀਨ ਹੀ ਉਨ੍ਹਾਂ ਨੇ ਸ੍ਰੀ ਹਰਿਗੋਬਿੰਦਪੁਰ ਵਿਖੇ ਮੁਸਲਮਾਨਾਂ ਲਈ ਮਸੀਤ ਬਣਵਾਈ ਸੀ। ਦੂਜੇ ਪਾਸੇ ਲਾਹੌਰ ਦੇ ਮੁਗ਼ਲ ਕਰਮਚਾਰੀਆਂ ਨੇ ਕਾਬੁਲ ਦੀ ਸਿੱਖ ਸੰਗਤ ਵੱਲੋਂ ਗੁਰੂ ਜੀ ਦੀ ਭੇਟਾ ਲਈ ਲਿਆਂਦੇ ਗਏ ਦੋ ਘੋੜੇ ਖੋਹ ਲਏ ਸਨ। ਇਹ ਦੋਵੇਂ ਘਟਨਾਵਾਂ ਦੱਸਦੀਆਂ ਹਨ ਕਿ ਕਿਸ ਤਰ੍ਹਾਂ ਹਾਕਮ ਸ਼੍ਰੇਣੀ ਆਮ ਲੋਕਾਂ ਦੀ ਲੁੱਟ-ਖਸੁੱਟ ਕਰ ਰਹੀ ਸੀ ਅਤੇ ਦੂਜੇ ਪਾਸੇ ਗੁਰੂ ਸਾਹਿਬ ਆਪਣੇ ਪੂਰਵਜਾਂ ਵੱਲੋਂ ਅਰੰਭੇ ਹੋਏ ਪਰਉਪਕਾਰ ਦੇ ਉਦੇਸ਼ 'ਤੇ ਦ੍ਰਿੜ੍ਹਤਾ-ਪੂਰਵਕ ਕਾਰਜ ਕਰ ਰਹੇ ਸਨ। ਗੁਰੂ ਸਾਹਿਬ ਸਮਾਜ ਵਿਚ ਕੁਝ ਅਜਿਹੇ ਆਦਰਸ਼ ਸਥਾਪਿਤ ਕਰ ਰਹੇ ਸਨ ਜਿਹੜੇ ਸਮਾਜ ਨੂੰ ਸੁਚਾਰੂ ਰੂਪ ਵਿਚ ਚਲਾਉਣ ਦਾ ਕਾਰਜ ਕਰਦੇ ਹਨ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਤਾਬਦੀ ਮਨਾਉਂਦਿਆਂ ਉਨ੍ਹਾਂ ਆਦਰਸ਼ਾਂ ਦਾ ਧਿਆਨ ਰੱਖਣ ਦੀ ਲੋੜ ਹੈ ਜਿਨ੍ਹਾਂ ਦੀ ਸਥਾਪਤੀ ਲਈ ਉਨ੍ਹਾਂ ਨੇ ਲੰਮੀਆਂ

*ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ. +੯੧੯੮੭੨੦੯੪੩੨੨

ਯਾਤਰਾਵਾਂ ਕੀਤੀਆਂ ਸਨ ਅਤੇ ਅਖ਼ੀਰ ਆਪਣੀ ਸ਼ਹਾਦਤ ਦੇ ਦਿੱਤੀ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਸ਼ਾਂਤੀ ਦੇ ਪੁੰਜ ਸਨ ਅਤੇ ਇਸੇ ਕਰਕੇ ਉਹ ਹਰ ਹੀਲਾ ਵਰਤਣ 'ਤੇ ਜ਼ੋਰ ਦਿੰਦੇ ਸਨ ਜਿਹੜਾ ਸਮਾਜ ਵਿਚ ਸ਼ਾਂਤੀ ਦੀ ਸਥਾਪਨਾ ਕਰਨ ਲਈ ਲਾਹੇਵੰਦ ਹੋਵੇ। ਅਸਾਮ ਦੀ ਇਤਿਹਾਸਿਕ ਘਟਨਾ ਸਭ ਦੇ ਸਾਹਮਣੇ ਹੈ ਜਿਸ ਵਿਚ ਗੁਰੂ ਸਾਹਿਬ ਦਿੱਲੀ ਦੇ ਬਾਦਸ਼ਾਹ ਅਤੇ ਅਸਾਮ ਦੇ ਸਥਾਨਕ ਹਾਕਮਾਂ ਵਿਚ ਸੁਲਾਹ ਕਰਾਉਣ ਲਈ ਅੱਗੇ ਆਏ ਸਨ। ਦੂਜੇ ਪਾਸੇ ਜਦੋਂ ਗੁਰੂ ਜੀ ਨੂੰ ਇਹ ਸੂਚਨਾ ਮਿਲਦੀ ਹੈ ਕਿ ਉੱਤਰੀ ਭਾਰਤ ਵਿਚ ਹਕੂਮਤ ਵੱਲੋਂ ਜਬਰੀ ਧਰਮ ਪਰਿਵਰਤਨ 'ਤੇ ਜ਼ੋਰ ਦਿੱਤਾ ਜਾ ਰਿਹਾ ਹੈ ਤਾਂ ਉਹ ਛੇਤੀ ਨਾਲ ਪੰਜਾਬ ਵਾਪਸ ਆ ਕੇ ਮਾਲਵੇ ਦੇ ਕਈ ਪਿੰਡਾਂ ਦੀ ਪ੍ਰਚਾਰ ਯਾਤਰਾ ਕਰ ਕੇ ਆਮ ਲੋਕਾਂ ਨੂੰ ਧਰਮ ਦੇ ਮਾਰਗ 'ਤੇ ਦ੍ਰਿੜ੍ਹ ਰਹਿਣ ਦੀ ਪ੍ਰੇਰਨਾ ਕਰਦੇ ਹਨ। ਜਦੋਂ ਕਸ਼ਮੀਰ ਦੇ ਬ੍ਰਾਹਮਣ ਗੁਰੂ ਜੀ ਕੋਲ ਸ੍ਰੀ ਅਨੰਦਪੁਰ ਸਾਹਿਬ ਵਿਖੇ ਆਉਂਦੇ ਹਨ ਤਾਂ ਉਹ ਉਨ੍ਹਾਂ ਨੂੰ ਕਿਤੇ ਹੋਰ ਜਾਣ ਦੀ ਸਲਾਹ ਨਹੀਂ ਦਿੰਦੇ, ਬਲਕਿ '*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ*' ਵਾਲੀ ਧਰਮ ਦੀ ਭਾਵਨਾ ਦ੍ਰਿੜ੍ਹ ਕਰਾਉਣ ਦਾ ਜਿਹੜਾ ਸੰਦੇਸ਼ ਦਿੰਦੇ ਸਨ, ਉਸੇ 'ਤੇ ਦ੍ਰਿੜ੍ਹਤਾ-ਪੂਰਵਕ ਪਹਿਰਾ ਦੇਣ ਲਈ ਅੱਗੇ ਆਉਂਦੇ ਹਨ। ਗੁਰੂ ਜੀ ਦੀ ਬ੍ਰਾਹਮਣਾਂ ਨਾਲ ਕੋਈ ਧਾਰਮਿਕ ਸਾਂਝ ਨਹੀਂ ਸੀ, ਕਿਉਂਕਿ ਉਹ ਮੂਰਤੀ ਪੂਜਾ ਦੀ ਥਾਂ ਇਕ ਅਕਾਲ ਪੁਰਖ ਦੀ ਬੰਦਗੀ ਕਰਨ 'ਤੇ ਜ਼ੋਰ ਦਿੰਦੇ ਸਨ, ਪਰ ਉਹ ਇਹ ਨਹੀਂ ਚਾਹੁੰਦੇ ਸਨ ਕਿ ਕਿਸੇ ਦਾ ਜਬਰੀ ਧਰਮ ਪਰਿਵਰਤਨ ਕੀਤਾ ਜਾਵੇ। ਧਾਰਮਿਕ ਅਜ਼ਾਦੀ ਦੀ ਭਾਵਨਾ ਪੈਦਾ ਕਰਨ ਦਾ ਜਿਹੜਾ ਕਾਰਜ ਕਰਨ ਦਾ ਗੁਰੂ ਸਾਹਿਬ ਨੇ ਸਫ਼ਲ ਯਤਨ ਕੀਤਾ ਸੀ ਅੱਜ ਉਸੇ ਸਿਧਾਂਤ ਨੂੰ ਦੁਬਾਰਾ ਲਾਗੂ ਕਰਨ ਦੀ ਲੋੜ ਹੈ। ਧਰਮ ਦੇ ਆਧਾਰ 'ਤੇ ਕੀਤੇ ਜਾਣ ਵਾਲੇ ਕਿਸੇ ਵੀ ਵਿਤਕਰੇ ਵਿਰੁੱਧ ਗੁਰੂ ਜੀ ਵੱਲੋਂ ਉਠਾਈ ਗਈ ਅਵਾਜ਼ ਨੂੰ ਬੁਲੰਦ ਰੱਖਣ ਵਾਲੇ ਸੰਦੇਸ਼ ਨੂੰ ਪ੍ਰਪੱਕ ਕਰਾਉਣ ਲਈ ਯਤਨ ਹੋਣੇ ਚਾਹੀਦੇ ਹਨ।

ਹਰ ਗੁਰਪੁਰਬ ਨੂੰ ਮਨਾਉਣ ਲਈ ਰਵਾਇਤੀ ਸਮਾਗਮ ਆਯੋਜਿਤ ਕੀਤੇ ਜਾਂਦੇ ਹਨ ਜਿਵੇਂ: ਨਗਰ ਕੀਰਤਨ, ਕੀਰਤਨ ਦਰਬਾਰ, ਢਾਡੀ ਦਰਬਾਰ, ਕਵੀ ਦਰਬਾਰ, ਕਥਾ ਆਦਿ। ਪੁਰਾਤਨ ਪੀੜ੍ਹੀ ਇਸੇ ਮੁਹਾਵਰੇ ਨੂੰ ਵਧੇਰੇ ਚੰਗੀ ਤਰ੍ਹਾਂ ਸਮਝਦੀ ਹੈ ਅਤੇ ਨਵੀਂ ਪੀੜ੍ਹੀ ਵੀ ਇਨ੍ਹਾਂ ਸਮਾਗਮਾਂ ਵਿਚ ਹਾਜ਼ਰੀ ਲਵਾਉਣ ਵਿਚ ਮਾਣ ਮਹਿਸੂਸ ਕਰਦੀ ਹੈ। ਪਿਛਲੇ ਦਿਨੀਂ ਸ੍ਰੀ ਫ਼ਤਿਹਗੜ੍ਹ ਸਾਹਿਬ ਵਿਖੇ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੇ ਸ਼ਹੀਦੀ ਸਮਾਗਮਾਂ ਦੌਰਾਨ ਵੱਡੀ ਗਿਣਤੀ ਨੌਜਵਾਨਾਂ ਦੀ ਸ਼ਮੂਲੀਅਤ ਮੀਡੀਆ ਵਾਲਿਆਂ ਦਾ ਧਿਆਨ ਖਿੱਚ ਰਹੀ ਸੀ। ਨੌਜਵਾਨਾਂ ਵਿਚ ਆਪਣੇ ਇਤਿਹਾਸ ਅਤੇ ਧਾਰਮਿਕ ਪਰੰਪਰਾਵਾਂ ਬਾਰੇ ਜਾਣਨ ਦੀ ਰੁਚੀ ਕੌਮ ਦੀ ਚੜ੍ਹਦੀ ਕਲਾ ਦਾ ਪ੍ਰਤੀਕ ਹੈ।

ਰਵਾਇਤੀ ਮੁਹਾਵਰਾ ਵੱਡੀ ਗਿਣਤੀ ਵਿਚ ਸੰਗਤ ਨੂੰ ਪ੍ਰਭਾਵਿਤ ਕਰਦਾ ਹੈ

ਜਿਸ ਵਿੱਚੋਂ ਜਨ-ਚੇਤਨਾ ਪ੍ਰਗਟ ਹੁੰਦੀ ਹੈ। ਇਸ ਦੇ ਨਾਲ ਇਹ ਗੱਲ ਵੀ ਯਾਦ ਰੱਖਣੀ ਚਾਹੀਦੀ ਹੈ ਕਿ ਕਿਤੇ ਸਾਡੇ ਰਵਾਇਤੀ ਸਮਾਗਮ ਮਹਿਜ਼ ਰਸਮਾਂ ਬਣ ਕੇ ਨਾ ਰਹਿ ਜਾਣ ਅਤੇ ਧਰਮ ਅਰਥ ਦਿੱਤੀ ਮਾਇਆ ਵਿੱਚੋਂ 'ਆਪਣੀ ਅਕਲ ਬਿਗਾਨੀ ਮਾਇਆ' ਵਾਲੇ ਮੁਹਾਵਰੇ ਦਾ ਪ੍ਰਗਟਾਵਾ ਨਾ ਹੋਣ ਲੱਗ ਪਵੇ। ਰਵਾਇਤੀ ਸਮਾਗਮਾਂ ਤੋਂ ਇਲਾਵਾ ਅਕਾਦਮਿਕ ਪੱਧਰ 'ਤੇ ਕੀਤੇ ਜਾਣ ਵਾਲੇ ਸੈਮੀਨਾਰ, ਵਿਚਾਰ-ਗੋਸ਼ਟੀਆਂ ਅਤੇ ਕਾਨਫ਼ਰੰਸਾਂ ਵੀ ਗੁਰੂ ਜੀ ਦੇ ਸੰਦੇਸ਼ ਨੂੰ ਦ੍ਰਿੜ੍ਹ ਕਰਾਉਣ ਵਿਚ ਸਹਾਈ ਹੁੰਦੀਆਂ ਹਨ। ਹਰ ਪੀੜ੍ਹੀ ਵਿਚ ਧਰਮ ਨੂੰ ਸਮਝਣ ਦਾ ਵੱਖੋ-ਵੱਖਰਾ ਦ੍ਰਿਸ਼ਟੀਕੋਣ ਹੁੰਦਾ ਹੈ ਅਤੇ ਹਰ ਯੁੱਗ ਬਾਣੀ ਦੀ ਨਵੇਂ ਸਿਰਿਓਂ ਵਿਆਖਿਆ ਦੀ ਮੰਗ ਕਰਦਾ ਹੈ। ਵਿਦਵਾਨਾਂ ਨੇ ਸਿੱਖ ਧਰਮ ਦੇ ਜਿਹੜੇ ਸਿਧਾਂਤਕ ਦ੍ਰਿਸ਼ਟੀਕੋਣ ਤਿਆਰ ਕੀਤੇ ਹਨ ਉਨ੍ਹਾਂ ਨੂੰ ਆਮ ਲੋਕਾਂ ਤਕ ਲਿਜਾਣ ਦੀ ਲੋੜ ਹੈ। ਨਵੇਂ ਯੁੱਗ ਦੀਆਂ ਸਮੱਸਿਆਵਾਂ ਦੇ ਸਨਮੁਖ ਧਰਮ ਦੀ ਕੀਤੀ ਗਈ ਵਿਆਖਿਆ ਨੌਜਵਾਨਾਂ ਨੂੰ ਪ੍ਰਭਾਵਿਤ ਕਰਦੀ ਹੈ ਅਤੇ ਉਹ ਆਪਣੇ ਧਾਰਮਿਕ ਅਕੀਦਿਆਂ ਅਤੇ ਸਿਧਾਤਾਂ ਪ੍ਰਤੀ ਵਧੇਰੇ ਚੇਤੰਨ ਹੁੰਦੇ ਹਨ। ਅਕਾਦਮਿਕ ਕਾਰਜਾਂ ਰਾਹੀਂ ਵਿਚਾਰ-ਚਰਚਾ ਦਾ ਮਾਰਗ ਖੁੱਲਦਾ ਹੈ ਅਤੇ ਕਈ ਨਵੇਂ ਦ੍ਰਿਸ਼ਟੀਕੋਣ ਸਾਹਮਣੇ ਆਉਂਦੇ ਹਨ ਜਿਨ੍ਹਾਂ ਦੇ ਆਧਾਰ 'ਤੇ ਨਵੀਂਆਂ ਖੋਜਾਂ ਪ੍ਰਤੀ ਰੁਚੀ ਪੈਦਾ ਹੁੰਦੀ ਹੈ।

ਨਵੀਂ ਪੀੜ੍ਹੀ ਵਿਚ ਮੂਲ ਗ੍ਰੰਥਾਂ ਨੂੰ ਪੜ੍ਹਨ ਦੀ ਘਟਦੀ ਜਾ ਰਹੀ ਰੁਚੀ ਚਿੰਤਾ ਦਾ ਵਿਸ਼ਾ ਹੈ ਜਿਸ ਨਾਲ ਕਈ ਸਮੱਸਿਆਵਾਂ ਵੀ ਪੈਦਾ ਹੋ ਰਹੀਆਂ ਹਨ। ਇੰਟਰਨੈਟ 'ਤੇ ਬਹੁਤਾ ਸਮਾਂ ਕੰਮ ਕਰਨ ਵਾਲੇ ਆਪਣੇ ਧਰਮ ਅਤੇ ਵਿਰਾਸਤ ਨਾਲ ਸੰਬੰਧਿਤ ਪ੍ਰਸ਼ਨਾਂ ਦੇ ਉੱਤਰ ਇਲੈਕਟ੍ਰਾਨਿਕ ਮੀਡੀਆ ਰਾਹੀਂ ਲੱਭਣ ਲਈ ਯਤਨਸ਼ੀਲ ਰਹਿੰਦੇ ਹਨ। ਇਸ ਮੀਡੀਆ ਰਾਹੀਂ ਉਹੀ ਜਾਣਕਾਰੀ ਸਾਹਮਣੇ ਆਉਂਦੀ ਹੈ ਜਿਹੜੀ ਕਿਸੇ ਨੇ ਇਸ ਵਿਚ ਦਰਜ ਕੀਤੀ ਹੋਵੇ। ਜੇਕਰ ਕੋਈ ਜਾਣਕਾਰੀ ਧਰਮ ਦੇ ਮਾਪਦੰਡਾਂ ਜਾਂ ਗੁਰਮਤਿ ਸਿਧਾਂਤ ਦੇ ਅਨੁਸਾਰ ਸਹੀ ਨਹੀਂ ਹੈ ਤਾਂ ਉਹ ਗ਼ਲਤ ਰੂਪ ਵਿਚ ਹੀ ਲੋਕ-ਮਨਾਂ ਵਿਚ ਪੱਕੀ ਹੋ ਜਾਂਦੀ ਹੈ ਅਤੇ ਮਨ ਵਿਚ ਪੱਕ ਗਏ ਵਿਚਾਰਾਂ ਨੂੰ ਦਰੁਸਤ ਕਰਨਾ ਕਈ ਵਾਰੀ ਅਸੰਭਵ ਹੋ ਜਾਂਦਾ ਹੈ। ਸਾਡੀਆਂ ਧਾਰਮਿਕ ਸੰਸਥਾਵਾਂ ਨੂੰ ਇਸ ਮੀਡੀਏ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਸੋਸ਼ਲ ਮੀਡੀਆ 'ਤੇ ਅਜਿਹੀ ਜਾਣਕਾਰੀ ਪਾਉਣ ਦੀ ਵਧੇਰੇ ਲੋੜ ਹੈ ਜਿਹੜੀ ਗੁਰਮਤਿ ਸਿਧਾਂਤਾਂ ਦੇ ਅਨੁਕੂਲ ਹੋਵੇ। ਸਿੱਖ ਸੰਸਥਾਵਾਂ ਨੂੰ ਇਸ ਪਾਸੇ ਵਿਸ਼ੇਸ਼ ਧਿਆਨ ਦੇ ਕੇ ਗੁਰਬਾਣੀ, ਗੁਰ-ਇਤਿਹਾਸ ਅਤੇ ਸਿੱਖ ਇਤਿਹਾਸ ਵਿਚਲੇ ਪ੍ਰਮਾਣਿਕ ਤੱਥਾਂ ਨੂੰ ਆਮ ਲੋਕਾਂ ਤਕ ਪਹੁੰਚਾਉਣ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਕਰਮ-ਭੂਮੀ ਵਧੇਰੇ ਕਰਕੇ ਭਾਰਤ ਵਿਚ ਹੀ ਮੌਜੂਦ ਹੈ। ਗੁਰਿਆਈ ਉਪਰੰਤ ਗੁਰੂ ਜੀ ਨੇ ਬਾਬਾ ਬਕਾਲਾ ਤੋਂ ਬਿਹਾਰ, ਬੰਗਾਲ,

ਅਸਾਮ ਤਕ ਜਿਹੜੀਆਂ ਪ੍ਰਚਾਰ ਯਾਤਰਾਵਾਂ ਕੀਤੀਆਂ ਸਨ ਉਨ੍ਹਾਂ ਦਾ ਸਰਵੇ ਕਰਵਾਏ ਜਾਣ ਦੀ ਲੋੜ ਹੈ ਤਾਂ ਕਿ ਪੰਜਾਬ ਤੋਂ ਬਾਹਰ ਦੂਜੇ ਸੂਬਿਆਂ ਵਿਚ ਗੁਰੂ ਜੀ ਦੀ ਚਰਨ-ਛੋਹ ਪ੍ਰਾਪਤ ਅਸਥਾਨਾਂ ਬਾਰੇ ਜਾਣਕਾਰੀ ਇਕੱਤਰ ਕੀਤੀ ਜਾ ਸਕੇ। ੧੯੮੪ ਤੋਂ ਬਾਅਦ ਬਹੁਤ ਸਾਰੇ ਸਿੱਖਾਂ ਨੂੰ ਘਰੋਂ-ਬੇਘਰ ਹੋਣਾ ਪਿਆ ਹੈ ਅਤੇ ਜਿਹੜੇ ਗੁਰਧਾਮਾਂ ਦੀ ਉਹ ਸੇਵਾ-ਸੰਭਾਲ ਕਰਦੇ ਰਹੇ ਸਨ, ਉਨ੍ਹਾਂ ਦੀ ਮੌਜੂਦਾ ਸਥਿਤੀ ਬਾਰੇ ਜਾਣਕਾਰੀ ਪ੍ਰਾਪਤ ਕਰਨ ਦੀ ਲੋੜ ਹੈ। ਗੁਰਧਾਮਾਂ ਦੀ ਸੇਵਾ-ਸੰਭਾਲ ਕਰ ਰਹੀਆਂ ਸ਼ਖ਼ਸੀਅਤਾਂ ਦਾ ਵਿਸ਼ੇਸ਼ ਸਨਮਾਨ ਹੋਣਾ ਚਾਹੀਦਾ ਹੈ।

ਦੂਜੇ ਸੂਬਿਆਂ ਵਿਚ ਕੁਝ ਅਜਿਹੇ ਗੁਰਧਾਮ ਮੌਜੂਦ ਹਨ ਜਿਨ੍ਹਾਂ ਦਾ ਪ੍ਰਬੰਧ ਉਦਾਸੀਆਂ ਕੋਲ ਸੀ ਅਤੇ ਉਨ੍ਹਾਂ ਦੇ ਨਾਲ ਲੱਗਦੀਆਂ ਜ਼ਮੀਨਾਂ 'ਤੇ ਇਲਾਕੇ ਦੇ ਹੋਰ ਲੋਕ ਕਾਬਜ਼ ਹੋ ਗਏ ਹਨ। ਅਜਿਹੇ ਅਸਥਾਨਾਂ ਦੀ ਭਾਲ ਕਰ ਕੇ ਉਨ੍ਹਾਂ ਦੀ ਪੁਨਰ-ਸੰਭਾਲ ਲਈ ਯਤਨ ਕਰਨੇ ਚਾਹੀਦੇ ਹਨ। ਜਿਹੜੇ ਗੁਰਧਾਮ ਸਥਾਨਕ ਸੰਗਤ ਨੇ ਸੰਭਾਲ ਕੇ ਰੱਖੇ ਹੋਏ ਹਨ ਉਨ੍ਹਾਂ ਨਾਲ ਸੰਪਰਕ ਪੈਦਾ ਕਰਨ ਦੀ ਲੋੜ ਹੈ ਅਤੇ ਜਿੱਥੋਂ ਤਕ ਸੰਭਵ ਹੋ ਸਕੇ ਉਨ੍ਹਾਂ ਦੇ ਨੁਮਾਇੰਦਿਆਂ ਤੋਂ ਸਮੱਸਿਆਵਾਂ ਬਾਰੇ ਜਾਣਕਾਰੀ ਪ੍ਰਾਪਤ ਕਰ ਕੇ ਯਥਾਸ਼ਕਤਿ ਉਨ੍ਹਾਂ ਦੀ ਮਦਦ ਕਰਨ ਲਈ ਅੱਗੇ ਆਉਣ ਵਿਚ ਢਿੱਲ ਨਹੀਂ ਕਰਨੀ ਚਾਹੀਦੀ। ਸਾਡੇ ਪ੍ਰਚਾਰਕਾਂ ਨੂੰ ਵੀ, ਵਿਦੇਸ਼ੀ ਪ੍ਰਚਾਰ ਦੌਰਿਆਂ ਦੇ ਨਾਲ-ਨਾਲ ਭਾਰਤ ਦੇ ਉਨ੍ਹਾਂ ਹਿੱਸਿਆਂ ਵਿਚ ਪ੍ਰਚਾਰ ਯਾਤਰਾਵਾਂ ਕਰਨੀਆਂ ਚਾਹੀਦੀਆਂ ਹਨ ਜਿੱਥੇ ਸਿੱਖ ਵੱਸੋਂ ਬਹੁਤ ਘੱਟ ਮੌਜੂਦ ਹੈ ਅਤੇ ਜਿਹੜੇ ਗੁਰਧਾਮਾਂ ਦੀ ਸੇਵਾ-ਸੰਭਾਲ ਕਰਨੀ ਔਖੀ ਹੋ ਰਹੀ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਸੰਗਤ ਨੂੰ ਬਹੁਤ ਸਾਰੀਆਂ ਆਸਾਂ ਹਨ ਪਰ ਇਸ ਦੀਆਂ ਆਪਣੀਆਂ ਸੀਮਾਵਾਂ ਵੀ ਹਨ। ਪੰਜਾਬ ਦੀਆਂ ਹੋਰ ਸੰਸਥਾਵਾਂ ਨੂੰ ਵੀ ਇਸ ਕਾਰਜ ਲਈ ਅੱਗੇ ਆਉਣਾ ਚਾਹੀਦਾ ਹੈ। ਭਾਰਤ ਦੇ ਹੋਰਨਾਂ ਰਾਜਾਂ ਦੇ ਦੂਰ-ਦੁਰਾਡੇ ਇਲਾਕਿਆਂ ਵਿਚ ਸੁਸ਼ੋਭਿਤ ਗੁਰਧਾਮਾਂ ਦੀ ਸੰਭਾਲ ਲਈ ਇਨ੍ਹਾਂ ਨੂੰ ਯਤਨਸ਼ੀਲ ਹੋਣ ਦੀ ਲੋੜ ਹੈ। ਜੇਕਰ ਸਮੂਹਿਕ ਯਤਨ ਨਾ ਕੀਤੇ ਗਏ ਤਾਂ ਉਹ ਦਿਨ ਦੂਰ ਨਹੀਂ ਕਿ ਅਸੀਂ ਗੁਰਦੁਆਰਾ ਗਿਆਨ ਗੋਦੜੀ, ਗੁਰਦੁਆਰਾ ਮੰਗੂ ਮੱਠ, ਗੁਰਦੁਆਰਾ ਗੁਰੂ ਡਾਂਗਮਾਰ ਆਦਿ ਅਸਥਾਨਾਂ 'ਤੇ ਵਾਪਰ ਰਹੀਆਂ ਘਟਨਾਵਾਂ ਕਾਰਨ ਆਪਣੇ ਗੁਰੂ ਸਾਹਿਬਾਨ ਦੀ ਚਰਨ-ਛੋਹ ਪ੍ਰਾਪਤ ਅਸਥਾਨਾਂ ਤੋਂ ਵਾਂਝੇ ਹੋ ਜਾਵਾਂਗੇ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਸੰਬੰਧਿਤ ਇਕ ਬਹੁਤ ਹੀ ਮਹੱਤਵਪੂਰਨ ਗੁਰਧਾਮ ਢਾਕਾ ਵਿਖੇ ਸੁਸ਼ੋਭਿਤ ਹੈ। ਇਹ ਉਹ ਅਸਥਾਨ ਹੈ ਜਿੱਥੇ ਗੁਰੂ ਜੀ ਨੂੰ ਪਟਨਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦੀ ਖ਼ਬਰ ਮਿਲੀ ਸੀ। ਇੱਥੋਂ ਗੁਰੂ ਜੀ ਨੇ ਪਟਨਾ ਦੀ ਸੰਗਤ ਦੇ ਨਾਂ ਹੁਕਮਨਾਮੇ ਵੀ ਲਿਖੇ ਸਨ। ਇਹ ਅਸਥਾਨ ਬਹੁਤ ਹੀ ਖਸਤਾ ਹਾਲਤ ਵਿਚ ਹੈ। ਭਾਵੇਂ ਕਿ ਗੁਰਦੁਆਰਾ ਸਾਹਿਬ ਦੀ ਕੁਝ ਜ਼ਮੀਨ ਖਾਲੀ

ਕਰਵਾਈ ਗਈ ਹੈ, ਪਰ ਹਾਲੇ ਹੋਰ ਯਤਨ ਕਰਨੇ ਬਾਕੀ ਹਨ। ਗੁਰਦੁਆਰਾ ਸਾਹਿਬ ਦੀ ਸਮੁੱਚੀ ਜ਼ਮੀਨ ਨੂੰ ਖਾਲੀ ਕਰਵਾ ਕੇ ਪੁਰਾਤਨ ਇਮਾਰਤ ਨੂੰ ਸੰਭਾਲ ਲਿਆ ਜਾਣਾ ਚਾਹੀਦਾ ਹੈ। ਬੰਗਲਾਦੇਸ਼ ਦੀ ਸਰਕਾਰ ਅਤੇ ਬੰਗਲਾਦੇਸ਼ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਉਸ ਅਸਥਾਨ ਦੀ ਸਾਂਭ-ਸੰਭਾਲ ਲਈ ਯਤਨ ਕਰਨੇ ਚਾਹੀਦੇ ਹਨ।

ਸੰਨ ੧੯੭੫ ਈ: ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਨਾਲ ਸੰਬੰਧਿਤ ਤੀਜੀ ਸ਼ਤਾਬਦੀ ਪੂਰਬੀ ਭਾਰਤ ਵਿਚ ਬਹੁਤ ਵੱਡੇ ਪੱਧਰ 'ਤੇ ਮਨਾਈ ਗਈ ਸੀ। ਹਰ ਸੂਬੇ ਵਿਚ ਪੈਂਦੇ ਗੁਰਧਾਮਾਂ ਵਿਖੇ ਗੁਰੂ ਸਾਹਿਬ ਦੀਆਂ ਸਿੱਖਿਆਵਾਂ ਦਾ ਪ੍ਰਚਾਰ ਕਰਨ ਲਈ ਵਿਸ਼ੇਸ਼ ਰਾਗੀ, ਢਾਡੀ ਅਤੇ ਪ੍ਰਚਾਰਕ ਸਾਹਿਬਾਨ ਆਦਿ ਭੇਜੇ ਗਏ ਸਨ। ਜਿਹੜੇ ਗੁਰਧਾਮਾਂ ਵਿਖੇ ਬਹੁਤੀ ਸਿੱਖ ਸੰਗਤ ਮੌਜੂਦ ਨਹੀਂ ਸੀ, ਉੱਥੇ ਵੀ ਵਿਸ਼ੇਸ਼ ਸਮਾਗਮਾਂ ਦਾ ਆਯੋਜਨ ਕਰ ਕੇ ਆਮ ਲੋਕਾਂ ਦੇ ਮਨ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸਿੱਖਿਆ ਪ੍ਰਤੀ ਚੇਤਨਾ ਪੈਦਾ ਕੀਤੀ ਗਈ ਸੀ। ਮੌਜੂਦਾ ਸਮੇਂ ਬਹੁਤ ਸਾਰੇ ਬੱਚੇ ਪੜ੍ਹ-ਲਿਖ ਗਏ ਹਨ, ਪਰ ਉਹ ਗੁਰਮੁਖੀ ਨਹੀਂ ਜਾਣਦੇ, ਉਨ੍ਹਾਂ ਲਈ ਸਥਾਨਕ ਭਾਸ਼ਾਵਾਂ ਵਿਚ ਅਜਿਹਾ ਸਾਹਿਤ ਪੈਦਾ ਕਰਨ ਦੀ ਲੋੜ ਹੈ ਜਿਸ ਵਿੱਚੋਂ ਗੁਰੂ ਜੀ ਦੇ ਜੀਵਨ ਅਤੇ ਬਾਣੀ ਸੰਬੰਧੀ ਜਾਣਕਾਰੀ ਪ੍ਰਾਪਤ ਹੁੰਦੀ ਹੋਵੇ।

ਸਿੱਖ ਸਰੋਤਾਂ ਅਤੇ ਪਰੰਪਰਾ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ 'ਧਰਮ ਦੀ ਚਾਦਰ', 'ਸ੍ਰਿਸ਼ਟੀ ਦੀ ਚਾਦਰ' ਅਤੇ 'ਹਿੰਦ ਦੀ ਚਾਦਰ' ਦੇ ਨਾਂ ਨਾਲ ਯਾਦ ਕੀਤਾ ਜਾਂਦਾ ਹੈ। ਗੁਰੂ ਸਾਹਿਬ ਨੇ ਧਰਮ ਦੀ ਅਜ਼ਾਦੀ ਲਈ ਆਪਣਾ ਸੀਸ ਭੇਟ ਕਰ ਦਿੱਤਾ ਸੀ ਜਿਸ ਦਾ ਭਾਵ ਸੀ ਕਿ ਹਰ ਇਕ ਮਨੁੱਖ ਆਪਣੇ ਧਰਮ ਦੀਆਂ ਕਦਰਾਂ-ਕੀਮਤਾਂ ਅਨੁਸਾਰ ਆਪਣਾ ਜੀਵਨ ਬਸਰ ਕਰੇ। ਇਸ ਦ੍ਰਿਸ਼ਟੀ ਤੋਂ ਸਾਨੂੰ ਆਪਣੇ ਧਰਮ ਦੇ ਸ਼ਰਧਾਲੂਆਂ ਵੱਲ ਵੀ ਨਜ਼ਰ ਮਾਰਨ ਦੀ ਲੋੜ ਹੈ ਕਿ ਕਿਤੇ ਉਹ ਸਿੱਖੀ ਤੋਂ ਦੂਰ ਤਾਂ ਨਹੀਂ ਜਾ ਰਹੇ?, ਪਤਿਤਪੁਣਾ ਤਾਂ ਨਹੀਂ ਵੱਧਦਾ ਜਾ ਰਿਹਾ?, ਨਸ਼ਿਆਂ ਅਤੇ ਭਰੂਣ ਹੱਤਿਆ ਦੀ ਭਾਵਨਾ ਤਾਂ ਪੈਦਾ ਨਹੀਂ ਹੋ ਰਹੀ?, ਧਰਮ ਰਾਜਨੀਤੀ ਦੇ ਕੁੰਡੇ ਹੇਠਾਂ ਤਾਂ ਨਹੀਂ ਫਸ ਗਿਆ?, ਕਿਤੇ ਸਾਡੀ ਸਿੱਖੀ ਅਹੁਦਿਆਂ ਤਕ ਹੀ ਤਾਂ ਨਹੀਂ ਸਿਮਟਦੀ ਜਾ ਰਹੀ?, ਨਿਮਰਤਾ ਅਤੇ ਸੇਵਾ ਨੂੰ ਸਿੱਖੀ ਦੀ ਜੜ੍ਹ ਮੰਨਿਆ ਗਿਆ ਹੈ ਅਤੇ ਇਸ ਦੇ ਆਧਾਰ 'ਤੇ ਕਾਰਜ ਕਰਨ ਵਿਚ ਅਸੀਂ ਕਿੰਨੇ ਕੁ ਸਫ਼ਲ ਹੋਏ ਹਾਂ? ਆਦਿ। ਇਸੇ ਦ੍ਰਿਸ਼ਟੀ ਤੋਂ ਵਿਸ਼ਲੇਸ਼ਣ ਕਰਦੇ ਹੋਏ ਹੀ ਇਸ ਸ਼ਤਾਬਦੀ ਨੂੰ ਮਨਾਉਣ ਲਈ ਹੁਣ ਤੋਂ ਹੀ ਯਤਨ ਅਰੰਭ ਕਰ ਦੇਣੇ ਚਾਹੀਦੇ ਹਨ। ■

# ਸਿੱਖ ਧਰਮ ਵਿਚ ਗੁਰਿਆਈ ਪਰੰਪਰਾ

*-ਡਾ. ਤੇਜਿੰਦਰ ਪਾਲ ਸਿੰਘ*

ਸਿੱਖ ਧਰਮ ਵਿਚ 'ਗੁਰੂ' ਦਾ ਕੇਂਦਰੀ ਸਥਾਨ ਹੈ। ਇਸ ਦੇ ਸਿਧਾਂਤਕ ਅਤੇ ਵਿਹਾਰਕ ਪੱਖ ਦਾ ਮਹੱਤਵਪੂਰਨ ਅੰਗ 'ਗੁਰੂ' ਹੈ। ਇਸ ਤੋਂ ਬਿਨਾਂ ਸਿੱਖ ਧਰਮ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਸਿੱਖ ਧਰਮ ਦਾ ਸਮੁੱਚਾ ਦਰਸ਼ਨ, ਆਸਥਾ, ਇਤਿਹਾਸ, ਰਹਿਤ, ਸੱਭਿਆਚਾਰ, ਭਾਵ ਹਰੇਕ ਸੰਕਲਪ, ਸਿਧਾਂਤ ਅਤੇ ਵਿਹਾਰ ਗੁਰੂ 'ਤੇ ਹੀ ਆਧਾਰਿਤ ਹੈ। ਗੁਰਮਤਿ ਅਨੁਸਾਰ 'ਗੁਰੂ', ਸਮੇਂ-ਸਥਾਨ ਅਤੇ ਕਾਰਨ-ਕਾਰਜ ਵਿਚ ਬੱਝਾ ਕੋਈ ਸੰਸਾਰਕ ਵਿਅਕਤੀ ਨਹੀਂ, ਬਲਕਿ ਉਹ ਤਾਂ ਪਰਮਾਤਮਾ ਦੀ 'ਜੋਤਿ' ਦਾ ਪ੍ਰਗਟ ਰੂਪ ਹੈ, ਇਕ ਰੱਬੀ ਕਰਾਮਾਤ ਹੈ।

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਜਗਤ ਵਿਚ ਜਿਸ ਸਮੇਂ ਪਾਪ ਵਰਤ ਗਿਆ, ਦਇਆ ਮੁਕ ਗਈ ਅਤੇ ਧਰਮ ਦੀ ਹਾਨੀ ਹੋ ਗਈ ਤਾਂ ਦਾਤਾਰ ਪ੍ਰਭੂ ਨੇ ਦੀਨ-ਦੁਖੀਆਂ ਦੀ ਪੁਕਾਰ ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਧਰਤੀ ਉੱਤੇ ਭੇਜਿਆ :

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ॥*

*(ਵਾਰ ੧:੨੩)*

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਗਮਨ ਸਮੁੱਚੇ ਵਿਸ਼ਵ ਦੀ ਇਕ ਸੰਪੂਰਨ ਤਬਦੀਲੀ ਦਾ ਸੂਚਕ ਹੈ, ਜਿਹੜਾ ਕਿਸੇ ਦੈਵੀ-ਘਟਨਾ ਤੋਂ ਘੱਟ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ਮਾਨ ਹੋਣ ਨਾਲ ਹੀ ਸਿੱਖ ਧਰਮ ਦਾ ਅਰੰਭ ਹੁੰਦਾ ਹੈ। ਸਿੱਖ ਸਿਧਾਂਤ ਅਨੁਸਾਰ ਉਹ ਧੁਰੋਂ ਪਠਾਇ 'ਪੂਰੇ ਪੁਰਖ' ਹਨ। ਇੱਥੇ ਇਕ ਗੱਲ ਸਪੱਸ਼ਟ ਕਰਨੀ ਬਣਦੀ ਹੈ ਕਿ ਬੇਸ਼ਕ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਅਤੇ ਉਨ੍ਹਾਂ ਦੇ ਸਮਕਾਲ ਵਿਚ ਵੀ ਕਈ ਹੋਰ ਮਹਾਂਪੁਰਖ ਹੋਏ ਹਨ, ਪਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਉਨ੍ਹਾਂ ਸਭ ਤੋਂ ਵੱਡੇ ਹਨ :

*ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੫੦)*

ਸ੍ਰੀ ਗੁਰੂ ਨਾਨਕ ਦੇਵ ਜੀ 'ਆਦਿ ਗੁਰੂ' ਦੇ ਰੂਪ ਵਿਚ 'ਪਾਰਬ੍ਰਹਮ ਪਰਮੇਸਰ' ਤੋਂ 'ਗੁਰ ਪਰਮੇਸਰ' ਹੋ ਕੇ ਅਵਤ੍ਰਿਤ ਹੁੰਦੇ ਹਨ। ਇਤਿਹਾਸਿਕ ਦ੍ਰਿਸ਼ਟੀ ਤੋਂ ਸੰਸਾਰ ਵਿਚ ਜਿੰਨੇ ਵੀ ਅਵਤਾਰ, ਰਿਸ਼ੀ-ਮੁਨੀ, ਪੀਰ, ਪੈਗ਼ੰਬਰ, ਰਸੂਲ, ਮਹਾਂਪੁਰਖ ਆਦਿ ਹੋਏ ਹਨ, ਸਾਰੇ ਹੀ ਕਿਸੇ ਨਾ ਕਿਸੇ ਨੂੰ ਗੁਰੂ ਧਾਰ ਕੇ ਗਿਆਨ ਪ੍ਰਾਪਤ ਕਰਦੇ ਰਹੇ ਹਨ। ਇਸ ਦੇ ਵਿਪਰੀਤ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਗੁਰੂ ਧਾਰਨ ਦੀ ਕੋਈ ਲੋੜ ਨਹੀਂ ਪਈ, ਕਿਉਂਕਿ ਅਕਾਲ ਪੁਰਖ ਵਾਹਿਗੁਰੂ ਦੀ ਗੁਰੂ-ਸਰੂਪ ਜੋਤਿ ਹੀ ਮੂਰਤੀਮਾਨ

*ਅਸਿਸਟੈਂਟ ਪ੍ਰੋਫ਼ੈਸਰ, ਯੂਨੀਵਰਸਿਟੀ ਕਾਲਜ ਮੀਰਾਂਪੁਰ (ਪਟਿਆਲਾ)- ੧੪੭੧੧੧; ਮੋ. ੯੯੮੮੦੦੪੭੩੩

ਹੋ ਕੇ 'ਨਾਨਕ' ਨਾਮ ਧਾਰ, ਮਾਤ ਲੋਕ ਵਿਚ ਪ੍ਰਗਟ ਹੋਈ :

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੮)*

'ਪੁਰਾਤਨ ਜਨਮਸਾਖੀ' ਨੇ ਇਸ ਬਾਰੇ ਇਉਂ ਵਰਣਨ ਕੀਤਾ ਹੈ :

*...ਆਗਿਆ ਪਰਮੇਸਰ ਕੀ ਹੋਈ, ਜੋ ਨਾਨਕ ਭਗਤੁ ਹਾਜਰੁ ਹੋਆ, ਤਾਂ ਅੰਮ੍ਰਿਤ ਦਾ ਕਟੋਰਾ ਭਰਿ ਕਰਿ ਆਗਿਆ ਨਾਲ ਮਿਲਿਆ। ਹੁਕਮੁ ਹੋਆ: 'ਨਾਨਕ! ਇਹੁ ਅੰਮ੍ਰਿਤੁ ਮੇਰੇ ਨਾਮ ਕਾ ਪਿਆਲਾ ਹੈ, ਤੂ ਪੀਉ'। ਤਬ ਗੁਰੂ ਨਾਨਕ ਤਸਲੀਮ ਕੀਤੀ, ਪਿਆਲਾ ਪੀਤਾ, ਸਾਹਿਬੁ ਮਿਹਰਵਾਨੁ ਹੋਆ: 'ਨਾਨਕ ਮੈ ਤੇਰੇ ਨਾਲ ਹਾਂ। ਮੈ ਤੇਰੇ ਤਾਈ ਨਿਹਾਲੁ ਕੀਆ ਹੈ, ਅਰੁ ਜੋ ਤੇਰਾ ਨਾਉ ਲੇਵੇਗਾ ਸੋ ਸਭ ਮੈ ਨਿਹਾਲੁ ਕੀਤੇ ਹੈਨਿ।... ਤਬਿ ਫਿਰਿ ਆਗਿਆ ਆਈ, ਹੁਕਮ ਹੋਆ: 'ਨਾਨਕੁ ਜਿਸੁ ਉਪਰਿ ਤੇਰੀ ਨਦਰਿ, ਤਿਸੁ ਉਪਰਿ ਮੇਰੀ ਨਦਰਿ॥ ਜਿਸੁ ਉਪਰਿ ਤੇਰਾ ਕਰਮੁ, ਤਿਸੁ ਉਪਰਿ ਮੇਰਾ ਕਰਮੁ॥ ਮੇਰਾ ਨਾਉ ਪਾਰਬ੍ਰਹਮੁ ਪਰਮੇਸਰੁ, ਅਰ ਤੇਰਾ ਨਾਉਂ ਗੁਰੂ ਪਰਮੇਸਰੁ': ਤਬ ਗੁਰੂ ਨਾਨਕ ਪੈਰੀ ਪਇਆ, ਸਿਰੁਪਾਉ ਦਰਗਾਹੋਂ ਬਾਬੇ ਨੂੰ ਮਿਲਿਆ।...*[1]

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ 'ਗੁਰਿਆਈ' ਅਕਾਲ ਪੁਰਖ ਨੇ ਆਪ ਬਖਸ਼ੀ ਤੇ ਉਨ੍ਹਾਂ ਨੇ ਇਹੀ 'ਗੁਰਿਆਈ' ਬਖ਼ਸ਼ਿਸ਼ ਦੀ ਪਰੰਪਰਾ ਵਿਚ ਢਾਲ ਕੇ ਅੱਗੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਦਿੱਤੀ। ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਵਿਚ ਅੰਤਰ ਕੇਵਲ ਸਰੀਰ ਦਾ ਸੀ। 'ਜੋਤਿ' ਦੀ ਦ੍ਰਿਸ਼ਟੀ ਤੋਂ ਦੋਵੇਂ ਇਕ ਸਨ :

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੬)*

ਇਤਿਹਾਸਿਕ ਤੌਰ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਨਾਨਕ-ਜੋਤਿ ਸ੍ਰੀ ਗੁਰੂ ਅੰਗਦ ਦੇਵ ਜੀ ਵਿਚ ਆਈ। ਇੱਥੇ ਇਹ ਗੱਲ ਸਪੱਸ਼ਟ ਕਰਨੀ ਬਣਦੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਗੁਰਿਆਈ ਮਿਲਣੀ ਨਿਰੋਲ ਰੂਪ ਵਿਚ ਅਧਿਆਤਮਿਕ ਪ੍ਰਕ੍ਰਿਆ ਸੀ, ਜਦੋਂ ਕਿ ਇਹੀ ਗੁਰਿਆਈ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਪ੍ਰਾਪਤ ਹੋਈ ਤਾਂ ਅਧਿਆਤਮਿਕ ਹੋਣ ਦੇ ਨਾਲ-ਨਾਲ ਇਹ ਇਤਿਹਾਸਿਕ ਵੀ ਬਣ ਗਈ। ਭਾਵ, ਕਾਲ ਦੇ ਇਕ ਖਾਸ ਖੰਡ ਵਿਚ ਬਾਹਰੀ ਚਿੰਨ੍ਹਾਂ ਦੇ ਸਹਿਯੋਗ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਸੰਗਤ ਦੀ ਹਾਜ਼ਰੀ ਵਿਚ ਆਪਣੀ 'ਜੋਤਿ' ਉਨ੍ਹਾਂ ਦੇ ਹਿਰਦੇ ਵਿਚ ਟਿਕਾ ਕੇ ਉਨ੍ਹਾਂ ਨੂੰ ਗੁਰੂ ਥਾਪ ਦਿੱਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ 'ਰਾਮਕਲੀ ਕੀ ਵਾਰ' ਵਿੱਚੋਂ 'ਗੁਰਿਆਈ' ਦੇ ਦਿੱਬ ਦਰਸ਼ਨ ਹੁੰਦੇ ਹਨ। ਵਾਰ ਦੀ ਚੌਥੀ ਪਉੜੀ ਵਿਚ ਭਾਈ ਸਤਾ ਜੀ ਬੜੀ ਅਸਚਰਜਤਾ ਨਾਲ ਬਿਆਨ ਕਰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਨਵਾਂ ਰਸਤਾ ਚਲਾਇਆ। ਉਨ੍ਹਾਂ ਦਾ ਇਹ ਵਰਤਾਰਾ ਦੇਖ ਕੇ ਦੁਨੀਆ ਹੈਰਾਨ ਹੋ ਕੇ ਆਖਣ ਲੱਗੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੋਰ ਪਾਸਿਓਂ ਗੰਗਾ ਚਲਾ ਕੇ ਇਹ ਕੀ ਕੀਤਾ ਹੈ :

*ਹੋਰਿਂਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ॥*

*ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੭)*

ਦੁਨੀਆ ਹੈਰਾਨ ਇਸ ਲਈ ਹੋਈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਦੇ ਸਿਰ ਉੱਤੇ ਗੁਰਿਆਈ ਦਾ ਛਤਰ ਧਰ ਕੇ ਉਨ੍ਹਾਂ ਦੀ ਸੋਭਾ ਅਸਮਾਨ ਤਕ ਪਹੁੰਚਾ ਦਿੱਤੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਤਮਾ ਭਾਈ ਲਹਿਣਾ ਜੀ ਦੀ ਆਤਮਾ ਵਿਚ ਸਮਾ ਗਈ :

*ਲਹਣੇ ਧਰਿਓਨੁ ਛਤ੍ਰੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ॥*
*ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੭)*

ਦੁਨੀਆ ਲਈ ਇਹ ਨਵੀਂ ਰੀਤ ਸੀ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਚੇਲੇ (ਸੇਵਕ) ਅੱਗੇ ਸਿਰ ਨਿਵਾਇਆ। ਭਾਈ ਬਲਵੰਡ ਜੀ ਵੀ ਇਸ ਅਸਚਰਜਤਾ ਅਧੀਨ ਫੁਰਮਾਉਂਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਮ ਦਾ ਇਕ ਨਵਾਂ ਰਾਜ ਚਲਾਇਆ ਹੈ, ਆਪਣੇ ਸੇਵਕ ਭਾਈ ਲਹਿਣਾ ਜੀ ਨੂੰ ਆਪਣੇ ਵਰਗਾ ਬਣਾ ਕੇ ਗੁਰੂ ਹੁੰਦਿਆਂ ਆਪਣੇ ਸੇਵਕ ਅੱਗੇ ਮਥਾ ਟੇਕਿਆ:

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥. . .*
*ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥*
*ਸਹਿ ਟਿਕਾ ਦਿਤੋਸੁ ਜੀਵਦੈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੬)*

ਭਾਈ ਬਲਵੰਡ ਜੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ ਗੁਰਿਆਈ ਦਾ ਤਿਲਕ ਭਾਈ ਲਹਿਣਾ ਜੀ ਨੂੰ ਦਿੱਤਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਦੀ ਬਰਕਤ ਨਾਲ ਭਾਈ ਲਹਿਣਾ ਜੀ ਦੀ ਪ੍ਰਸਿੱਧੀ ਸਾਰੇ ਪਾਸੇ ਫ਼ੈਲ ਗਈ। ਇਹ ਸਾਰਾ ਦੈਵੀ ਵਰਤਾਰਾ ਸੀ, ਕਿਉਂਕਿ ਭਾਈ ਲਹਿਣਾ ਜੀ ਦੇ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੀ ਜੋਤਿ ਪ੍ਰਵੇਸ਼ ਕੀਤੀ ਸੀ ਤੇ ਉਨ੍ਹਾਂ ਦੇ ਜੀਵਨ ਦਾ ਢੰਗ (ਜੁਗਤਿ) ਵੀ ਉਹੀ ਸ੍ਰੀ ਗੁਰੂ ਨਾਨਕ ਦੇਵ ਜੀ ਵਾਲਾ ਸੀ। ਇਹ ਤਾਂ ਮਾਨੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣਾ ਸਰੀਰ ਹੀ ਵਟਾਇਆ ਸੀ :

*ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥*
*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੬)*

ਭੱਟ ਮਥੁਰਾ ਜੀ ਦੀ ਨਜ਼ਰ ਵਿਚ ਪੰਚ ਪਰਮਾਣ ਪੁਰਖਾਂ ਦੀ ਮੂਰਤਿ ਦਾ ਇਤਿਹਾਸਿਕ ਵਰਤਾਰਾ ਨਿਰੋਲ ਅਧਿਆਤਮਿਕ ਹੈ। ਇਹ ਕਿਸੇ ਪਰੰਪਰਾ ਦਾ ਅਨੁਯਾਈ ਨਹੀਂ :

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*
*ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥...*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੮)*

ਵਿਸ਼ਵ ਧਰਮ ਇਤਿਹਾਸ ਵਿਚ ਅਜਿਹਾ ਕਦੇ ਨਹੀਂ ਹੋਇਆ ਕਿ ਕਿਸੇ ਗੁਰੂ ਨੇ ਆਪਣੇ ਚੇਲੇ ਨੂੰ ਗੁਰੂ ਥਾਪ ਕੇ ਉਸ ਅੱਗੇ ਸੀਸ ਨਿਵਾਇਆ ਹੋਵੇ, ਪਰੰਤੂ ਸਿੱਖ ਧਰਮ ਵਿਚ ਵਾਪਰੀ ਇਸ ਰਹੱਸਮਈ ਤੇ ਨਿਵੇਕਲੀ ਖੇਡ ਬਾਰੇ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸ੍ਰੀ ਗੁਰੂ ਅੰਗਦ ਦੇਵ (ਭਾਈ ਲਹਿਣਾ ਜੀ) ਨੂੰ ਗੁਰੂ ਥਾਪਨਾ ਮਾਨੋ ਉਲਟੀ ਗੰਗਾ ਵਹਾਉਣ ਦੇ ਤੁਲ ਸੀ :

*ਉਲਟੀ ਗੰਗ ਵਹਾਈਓਨਿ ਗੁਰ ਅੰਗਦੁ ਸਿਰਿ ਉਪਰਿ ਧਾਰਾ।* (ਵਾਰ ੧:੩੮)

ਭਾਈ ਲਹਿਣਾ ਜੀ ਨੂੰ ਆਪਣੇ ਜਿਊਂਦੇ-ਜੀਅ ਗੁਰਿਆਈ ਦੇ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਨਵਾਂ ਇਤਿਹਾਸ ਰਚਿਆ। ਇਸ ਇਤਿਹਾਸਿਕ ਸਚਾਈ ਨੂੰ ਦੁਨਿਆਵੀ ਲੋਕ ਸਮਝ ਨਾ ਸਕੇ, ਕਿਉਂਕਿ ਇਹ ਵਿਸਮਾਦੀ ਖੇਡ ਸੀ, ਜਿਸ ਰਾਹੀਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੇਵਲ ਆਪਣਾ ਸਰੀਰ ਹੀ ਬਦਲਿਆ ਸੀ :

*ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰੁ ਫਿਰਾਇਆ।*
*ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।*
*ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ।*
*ਕਾਇਆ ਪਲਟਿ ਸਰੂਪੁ ਬਣਾਇਆ॥* (ਵਾਰ ੧:੧੪)

ਭਾਈ ਸਾਹਿਬ ਦੱਸਦੇ ਹਨ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦੇਣ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣਾ ਟਿਕਾ, ਸਿਰ ਦਾ ਛਤ੍ਰ, ਸਿੰਘਾਸਨ, ਆਪਣੀ ਛਾਪ (ਸ਼ਕਤੀ) ਆਦਿ ਦਿੱਤੀ, ਜਿਸ ਨਾਲ ਸ੍ਰੀ ਗੁਰੂ ਅੰਗਦ ਦੀ ਦੋਹੀ ਫਿਰ ਗਈ :

*ਸੋ ਟਿਕਾ ਸੋ ਛਤ੍ਰੁ ਸਿਰਿ ਸੋਈ ਸਚਾ ਤਖਤੁ ਟਿਕਾਈ।*
*ਗੁਰ ਨਾਨਕ ਹੰਦੀ ਮੁਹਰਿ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ।*
(ਵਾਰ ੧:੪੬)

## ਗੁਰਿਆਈ ਪਰੰਪਰਾ

ਗੁਰਿਆਈ ਪਰੰਪਰਾ ਦਾ ਅਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸ੍ਰੀ ਗੁਰੂ ਅੰਗਦ ਜੀ ਨੂੰ ਗੁਰੂ ਥਾਪਣ ਨਾਲ ਹੁੰਦਾ ਹੈ।[੨] ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਇਹ ਸਿਲਸਿਲਾ ਨਿਰੰਤਰ ਤੇ ਨਿਰਵਿਘਨ ਜਾਰੀ ਰਹਿੰਦਾ ਹੋਇਆ ਅੰਤ ਗ੍ਰੰਥ-ਪੰਥ ਨੂੰ ਗੁਰਿਆਈ[੩] ਮਿਲਣ 'ਤੇ ਸਮਾਪਤ ਅਤੇ ਸਥਾਪਿਤ ਹੁੰਦਾ ਹੈ। ਸਿੱਖ ਧਰਮ ਅੰਦਰ ਮਿਲਦੀ ਗੁਰਿਆਈ ਪਰੰਪਰਾ ਦੀ ਵਿਸਤ੍ਰਿਤ ਵਿਚਾਰ ਹੇਠ ਦਿੱਤੇ ਅਨੁਸਾਰ ਹੈ :

## ਗੁਰਿਆਈ ਪਰੰਪਰਾ : ਉਦੇਸ਼

ਗੁਰਿਆਈ ਪਰੰਪਰਾ ਦਾ ਮੁਢਲਾ ਉਦੇਸ਼ ਜਗਤ ਦਾ ਉੱਧਾਰ ਕਰਨਾ ਹੈ। ਇਸ ਦੀ ਪੂਰਤੀ ਲਈ ਗੁਰੂ ਸਾਹਿਬਾਨ ਨੇ ਦੋ ਸਾਧਨ ਵਰਤੇ ਹਨ: ਬਾਣੀ ਤੇ ਅਮਲ (ਸ਼ਖਸੀ ਜੀਵਨ)। ਬਾਣੀ, ਵਾਹਿਗੁਰੂ ਦਾ ਸ਼ਬਦ ਹੈ, ਜਿਹੜਾ ਗੁਰੂ ਸਾਹਿਬਾਨ ਦੀ ਪਵਿੱਤਰ ਆਤਮਾ 'ਚੋਂ ਪ੍ਰਕਾਸ਼ਮਾਨ ਹੋ ਕੇ ਉਨ੍ਹਾਂ ਦੇ ਮੁਖਾਰਬਿੰਦ ਤੋਂ ਪ੍ਰਗਟ ਹੋਇਆ। ਬਾਣੀ ਦੇ

ਉਪਦੇਸ਼ ਤੋਂ ਇਲਾਵਾ ਸਤਿਗੁਰਾਂ ਦਾ ਸ਼ਖ਼ਸੀ ਜੀਵਨ ਵੀ ਆਪਣੇ-ਆਪ ਵਿਚ ਇਕ ਮਹਾਨ ਉਪਦੇਸ਼ ਹੈ। ਜ਼ਿਕਰਯੋਗ ਹੈ ਕਿ ਜੀਵਨ ਇਕ ਕਲਾ ਹੈ, ਜਿਸ ਦੀ ਪ੍ਰਾਪਤੀ ਲਈ ਇਕੱਲਾ ਗਿਆਨ ਜਾਂ ਸਿਧਾਂਤ ਹੀ ਕਾਫ਼ੀ ਨਹੀਂ ਹੁੰਦੇ, ਬਲਕਿ ਕਿਸੇ ਕਲਾਧਾਰੀ ਦੀ ਮਿਸਾਲ ਤੇ ਉਸ ਦੀ ਜੀਵਨ-ਛੁਹ ਦੀ ਪ੍ਰਾਪਤੀ ਵੀ ਜ਼ਰੂਰੀ ਹੁੰਦੀ ਹੈ। ਸਤਿਗੁਰਾਂ ਦੀ ਜ਼ਿੰਦਗੀ ਮਹਾਨ ਕਲਾਧਾਰੀਆਂ ਦੀ ਛੁਹ ਪ੍ਰਦਾਨ ਕਰਦੀ ਹੈ। ਇਕ ਗੱਲ ਪੱਕੀ ਹੈ ਕਿ ਕੇਵਲ ਸਿਧਾਂਤਾਂ ਨਾਲ ਜ਼ਿੰਦਗੀ ਨਹੀਂ ਚੱਲਦੀ। ਅਮਲੀ ਜੀਵਨ ਨਾਲ ਹੀ ਕਿਸੇ ਦਾ ਜੀਵਨ ਬਦਲਿਆ ਜਾ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਹੜੇ ਸਿਧਾਂਤ ਦੱਸੇ, ਉਨ੍ਹਾਂ ਨੂੰ ਆਪਣੀ ਜ਼ਿੰਦਗੀ ਵਿਚ ਘਟਾ ਕੇ ਹੀ ਮੁਕੰਮਲ ਮਿਸਾਲ ਪੇਸ਼ ਕੀਤੀ। ਉਨ੍ਹਾਂ ਤੋਂ ਬਾਅਦ ਹੋਏ ਨੌਂ ਗੁਰੂ ਸਾਹਿਬਾਨ ਨੇ ਵੀ ਸਿਧਾਂਤਕ ਤੌਰ 'ਤੇ ਦਿੱਤੇ ਉਪਦੇਸ਼ਾਂ ਵਿਚਲੀ ਸਚਾਈ ਦੇ ਵੱਖ-ਵੱਖ ਪੱਖਾਂ ਨੂੰ ਅਮਲੀ ਜ਼ਿੰਦਗੀ ਵਿਚ ਢਾਲ ਕੇ ਜੀਵਨ-ਜਾਚ ਦੀਆਂ ਆਦਰਸ਼ਕ ਮਿਸਾਲਾਂ ਪੇਸ਼ ਕੀਤੀਆਂ।

**ਗੁਰੂ-ਜੋਤਿ**

ਗੁਰਿਆਈ ਪਰੰਪਰਾ ਦੀ ਸਾਂਝੀ ਕੜੀ 'ਗੁਰੂ-ਜੋਤਿ' ਹੈ, ਜਿਸ ਦੇ ਦੋ ਬੁਨਿਆਦੀ ਪੱਖ ਹਨ- 'ਗੁਰੂ-ਜੋਤਿ' ਤੇ 'ਗੁਰਿਆਈ ਪਦ'। ਗੁਰੂ-ਜੋਤਿ ਦੀ ਨਿਰੰਤਰਤਾ ਸਰੀਰਾਂ ਦੀ ਨਹੀਂ, ਬਲਕਿ ਆਤਮਿਕ ਹੈ। ਗੁਰਿਆਈ ਪਰੰਪਰਾ ਨੇ ਦੋ ਤੱਥ ਪੂਰੀ ਤਰ੍ਹਾਂ ਸਥਾਪਿਤ ਤੇ ਸਪੱਸ਼ਟ ਕਰ ਦਿੱਤੇ - ਪਹਿਲਾ, ਗੁਰਿਆਈ ਪਰੰਪਰਾ ਦੈਵੀ ਹੈ, ਦੁਨਿਆਵੀ ਨਹੀਂ; ਦੂਜਾ, ਗੁਰਿਆਈ ਬਖ਼ਸ਼ਿਸ਼ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤਕ, ਸਮੇਂ-ਸਮੇਂ ਅਨੁਸਾਰ 'ਗੁਰਿਆਈ' ਪ੍ਰਾਪਤੀ ਲਈ ਸਰੀਰ ਤਾਂ ਬਦਲਿਆ ਹੈ, ਪਰੰਤੂ ਸਾਰੇ ਸਰੀਰਾਂ ਅੰਦਰ ਜੋਤਿ-ਸਰੂਪ (ਦੈਵੀ ਗੁਣਾਂ) ਦੀ ਹੀ ਪ੍ਰਧਾਨਤਾ ਰਹੀ।

ਸਿੱਖ ਧਰਮ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਜੋਤਿ ਰੂਪ ਹਨ :

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੮)*

ਜ਼ਿਕਰਯੋਗ ਹੈ ਕਿ 'ਗੁਰੂ' ਸ਼ਬਦ ਦਾ ਢੁਕਵਾਂ ਬਦਲ 'ਜੋਤਿ' ਹੀ ਹੈ, ਕਿਉਂਕਿ ਬਹੁਤ ਸਾਰੇ ਵਿਦਵਾਨਾਂ ਨੇ ਗੁਰੂ ਦੇ ਅਰਥ 'ਅੰਧਕਾਰ ਵਿਚ ਪ੍ਰਕਾਸ਼ ਕਰਨ ਵਾਲਾ' ਕੀਤੇ ਹਨ। 'ਜੋਤਿ' ਤੋਂ ਭਾਵ ਵੀ ਪ੍ਰਕਾਸ਼ ਹੀ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਅਨੁਸਾਰ 'ਜੋਤਿ' ਦੇ ਅਰਥ ਹਨ— ਪ੍ਰਕਾਸ਼, ਚਮਕ ਅਤੇ ਤੇਜ਼।[੪] ਭਾਈ ਸਾਹਿਬ ਅਨੁਸਾਰ ਪਰਮਾਤਮਾ ਆਪਣੇ ਆਪ ਨੂੰ ਪ੍ਰਕਾਸ਼ਿਤ ਕਰਦਾ ਹੈ। ਇਸ ਲਈ ਉਸ ਨੂੰ 'ਨੂਰ' ਅਥਵਾ 'ਜੋਤਿ' ਆਦਿ ਸ਼ਬਦਾਂ ਨਾਲ ਵਿਅਕਤ ਕੀਤਾ ਗਿਆ ਹੈ। ਗੁਰੂ-ਜੋਤਿ ਤੋਂ ਭਾਵ ਗੁਰੂ ਆਤਮਾ ਦੇ ਉਸ ਸਰੂਪ ਤੋਂ ਹੈ ਜਿਹੜਾ ਪਰਮਾਤਮਾ ਦੇ ਪ੍ਰਕਾਸ਼ ਰੂਪ ਪਰਮਸੱਤਾ ਨਾਲ ਤਦਰੂਪਤਾ ਗ੍ਰਹਿਣ ਕਰ ਚੁਕਿਆ ਹੈ। ਇਹ ਪਰਮਾਤਮਾ ਨਾਲ ਇਕ ਰੂਪ ਹੋਈ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤਿ ਉਨ੍ਹਾਂ ਦੇ ਪਰਵਿਰਤੀ ਗੁਰੂ ਸਾਹਿਬਾਨ

ਦੇ ਵੱਖ-ਵੱਖ ਸਰੀਰਾਂ ਵਿਚ ਪ੍ਰਵੇਸ਼ ਹੁੰਦੀ ਰਹੀ। ਸ੍ਰੀ ਗੁਰੂ ਅਮਰਦਾਸ ਜੀ ਇਸ ਜੋਤਿ-ਮਿਲਾਪ ਦਾ ਵਰਣਨ ਕਰਦੇ ਹੋਏ ਫੁਰਮਾਉਂਦੇ ਹਨ :

*ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ॥*
*ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੯੦)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੌਤਿਕ ਸਰੀਰ ਨਾਲ ਆਪਣੇ ਅੰਦਰਲੀ ਨਿਰੰਕਾਰੀ ਜੋਤਿ ਨੂੰ ਭਾਈ ਲਹਿਣਾ ਜੀ ਦੇ ਸਰੀਰ ਵਿਚ ਟਿਕਾ ਕੇ ਉਨ੍ਹਾਂ ਨੂੰ 'ਗੁਰੂ ਅੰਗਦ' (ਸ੍ਰੀ ਗੁਰੂ ਅੰਗਦ ਦੇਵ ਜੀ) ਬਣਾ ਦਿੱਤਾ। ਉਪਰੰਤ ਉਨ੍ਹਾਂ ਅੱਗੇ ਆਪਣਾ ਸੀਸ ਨਿਵਾ ਕੇ ਨਮਸਕਾਰ ਕੀਤੀ। ਇਸ ਤਰ੍ਹਾਂ ਕਰਨ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਨਵੀਂ ਮਰਯਾਦਾ ਸਥਾਪਿਤ ਕੀਤੀ। ਇਹ ਜੋਤਿ ਪਹਿਲੇ ਦੀ ਤਰ੍ਹਾਂ ਹੀ ਦੂਜੇ ਸਰੀਰ, ਭਾਵ ਸ੍ਰੀ ਗੁਰੂ ਅੰਗਦ ਦੇਵ ਜੀ ਰਾਹੀਂ ਆਪਣੀਆਂ ਨਿਰਮਲ ਕਿਰਨਾਂ ਪ੍ਰਸਾਰਿਤ ਕਰਦੀ ਰਹੀ। ਇਹੋ ਜੋਤਿ ਦਸ ਸਰੂਪਾਂ ਵਿਚ ਵਿਦਮਾਨ ਰਹੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਭੱਟ ਸਾਹਿਬਾਨ ਗੁਰਿਆਈ ਨੂੰ ਸਦਾ ਥਿਰ ਰਹਿਣ ਵਾਲਾ 'ਰਾਜੁ ਜੋਗੁ' ਦਾ ਤਖਤ ਕਹਿੰਦੇ ਹਨ, ਜਿਸ ਦੀ ਕੇਂਦਰੀ ਕੜੀ ਆਤਮਿਕ ਜੋਤਿ ਹੈ। ਭਾਵ ਕਲਿਜੁਗਿ ਵਿਚ ਗੁਰਿਆਈ ਪਰੰਪਰਾ ਇਕ ਅਜਿਹੇ 'ਰਾਜੁ ਜੋਗੁ' ਦਾ ਤਖਤ ਹੈ ਜਿਸ ਦੇ ਪਹਿਲੇ 'ਪ੍ਰਮਾਣੁ' ਸ੍ਰੀ ਗੁਰੂ ਨਾਨਕ ਦੇਵ ਜੀ ਹਨ :

*ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯੦)*

ਭੱਟ ਕੀਰਤ ਜੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦੈਵੀ 'ਕੁਲ' ਵਿਚ ਭਾਈ ਲਹਿਣਾ ਜੀ ਅਵਤਰਦੇ ਹਨ। ਇਸੇ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਉਸ ਕੁਲ ਦੇ ਅਗਲੇ 'ਪਾਤਿਸ਼ਾਹ' ਹਨ। ਇਹ ਕੁਲ (ਗੁਰਿਆਈ ਪਰੰਪਰਾ) ਸ੍ਰੀ ਗੁਰੂ ਨਾਨਕ ਦੇਵ ਜੀ ਦੇ 'ਪ੍ਰਸਾਦਿ' ਨਾਲ ਗੁਰੂ ਅੰਗਦ ਅਤੇ ਉਨ੍ਹਾਂ ਦੀ ਕਿਰਪਾ ਨਾਲ ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਜਾਂ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਚੱਲਦੀ ਹੈ :

*ਨਾਨਕ ਪ੍ਰਸਾਦਿ ਅੰਗਦ ਸੁਮਤਿ ਗੁਰਿ ਅਮਰਿ ਅਮਰੁ ਵਰਤਾਇਓ॥*
*ਗੁਰ ਰਾਮਦਾਸ ਕਲ੍ਹਚਰੈ ਤੈਂ ਅਟਲ ਅਮਰ ਪਦੁ ਪਾਇਓ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯੭)*

ਭੱਟ ਸਾਹਿਬਾਨ ਦੀ ਨਜ਼ਰ ਵਿਚ ਗੁਰਿਆਈ ਪਰੰਪਰਾ ਅਕਾਲ ਪੁਰਖ ਵੱਲੋਂ ਵਰੋਸਾਈ ਹੋਈ ਹੈ, ਪਰਮਾਤਮਾ ਇਸ ਵਿਚ ਸਮਾਇਆ ਹੋਇਆ ਹੈ :

*ਗੁਰੁ ਨਾਨਕੁ ਅੰਗਦੁ ਅਮਰੁ ਭਗਤ ਹਰਿ ਸੰਗਿ ਸਮਾਣੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯੮)*

ਭੱਟ ਮਥੁਰਾ ਜੀ ਦੀ ਨਜ਼ਰ ਵਿਚ ਪੰਚ ਪਰਮਾਣ ਪੁਰਖਾਂ ਦੀ ਮੂਰਤਿ ਦਾ ਇਤਿਹਾਸਿਕ

ਵਰਤਾਰਾ ਨਿਰੋਲ ਅਧਿਆਤਮਿਕ ਹੈ। ਇਹ ਕਿਸੇ ਪਰੰਪਰਾ ਦਾ ਅਨੁਯਾਈ ਨਹੀਂ :

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*
*ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥*
*ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ॥*
*ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ॥*
*ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ॥*
*ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੮)*

ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਅਧਿਐਨ ਉਪਰੰਤ ਇਕ ਗੱਲ ਸਪੱਸ਼ਟ ਹੁੰਦੀ ਹੈ ਕਿ ਭਾਈ ਸਾਹਿਬ ਨੇ ਗੁਰਿਆਈ ਪਰੰਪਰਾ ਉੱਤੇ ਵਧੇਰੇ ਬਲ ਦਿੱਤਾ ਹੈ। ਇਸ ਪ੍ਰਗਟਾਵੇ ਵਿਚ ਉਨ੍ਹਾਂ ਨੇ ਵਾਰ-ਵਾਰ 'ਗੁਰੂ-ਜੋਤਿ' ਦੀ ਏਕਤਾ ਦ੍ਰਿੜ੍ਹ ਕਰਵਾਈ ਹੈ। ਉਨ੍ਹਾਂ ਅਨੁਸਾਰ ਗੁਰੂ-ਜੋਤਿ ਦਾ ਇਕ ਤੋਂ ਦੂਜੇ ਗੁਰੂ ਵਿਚ ਸਮਾਉਣਾ ਇਉਂ ਹੈ ਜਿਵੇਂ ਦੀਵੇਂ ਤੋਂ ਦੀਵਾ ਬਲਦਾ ਹੈ, ਪਾਣੀ ਵਿਚ ਪਾਣੀ ਮਿਲਦਾ ਹੈ:

*ਜੋਤੀ ਜੋਤਿ ਜਗਾਇ ਦੀਪੁ ਦੀਪਾਇਆ।*
*ਨੀਰੈ ਅੰਦਰਿ ਨੀਰੁ ਮਿਲੈ ਮਿਲਾਇਆ॥* *(ਵਾਰ ੨੦:੨)*

## ਗੁਰਿਆਈ ਦੇ ਅਧਿਕਾਰੀ

ਗੁਰਿਆਈ ਅਧਿਕਾਰ ਨਹੀਂ, ਕੇਵਲ ਬਖ਼ਸ਼ਿਸ਼ ਹੈ। ਗੁਰਿਆਈ ਦੇ ਅਧਿਕਾਰੀ ਬਾਰੇ ਭਾਈ ਗੁਰਦਾਸ ਜੀ ਸੰਕੇਤ ਦਿੰਦੇ ਹਨ ਕਿ ਗੁਰਿਆਈ ਅਕਾਲ ਪੁਰਖ ਵਾਹਿਗੁਰੂ ਦੀ ਦਾਤ ਹੈ :

*ਦਾਤਿ ਜੋਤਿ ਖਸਮੈ ਵਡਿਆਈ॥* *(ਵਾਰ ੧:੪੬)*

ਅਧਿਕਾਰਾਂ ਦਾ ਸੰਘਰਸ਼ ਹਮੇਸ਼ਾਂ ਹੰਕਾਰ ਅਧੀਨ ਮੋਹ-ਮਾਇਆ ਦੇ ਅਧੀਨ ਹੋ ਕੇ ਲੜਿਆ ਜਾਂਦਾ ਹੈ ਤੇ ਬਖਸ਼ਿਸ਼ ਹਮੇਸ਼ਾਂ ਮੋਹ-ਮਾਇਆ ਦੀ ਹਉਮੈਂ ਤੋਂ ਆਜ਼ਾਦ ਹੋ ਕੇ ਪ੍ਰਾਪਤ ਕੀਤੀ ਜਾਂਦੀ ਹੈ। ਸੰਸਾਰੀ ਗੱਦੀਆਂ ਦੇ ਇਤਿਹਾਸ ਵਿਚ 'ਗੱਦੀ ਅਧਿਕਾਰ' ਨੂੰ ਵਿਰਾਸਤ ਦਾ ਅਧਿਕਾਰ ਮੰਨਿਆ ਜਾਂਦਾ ਸੀ, ਪਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਸ ਅਧਿਆਤਮਿਕ ਗੁਰਿਆਈ ਪਰੰਪਰਾ ਦਾ ਅਰੰਭ ਕੀਤਾ, ਉਸ ਵਿਚ ਉਨ੍ਹਾਂ ਨੇ ਵਿਰਾਸਤ ਦੇ ਅਧਿਕਾਰ ਨੂੰ ਹਟਾ ਕੇ ਬਖ਼ਸ਼ਿਸ਼ ਨੂੰ ਟਿਕਾ ਦਿੱਤਾ। 'ਗੁਰਿਆਈ' ਜਿਸ ਵੀ ਗੁਰੂ ਸਾਹਿਬ ਨੂੰ ਪ੍ਰਾਪਤ ਹੋਈ, ਉਹ ਬਖ਼ਸ਼ਿਸ਼ ਰੂਪ ਵਿਚ ਹੀ ਪ੍ਰਾਪਤ ਹੋਈ, ਅਧਿਕਾਰ ਰੂਪ ਵਿਚ ਨਹੀਂ।

ਗੁਰਿਆਈ ਦੇਣ ਲੱਗਿਆਂ ਆਪਣੇ ਉਤਰਾਧਿਕਾਰੀ ਦੀ ਚੋਣ ਕਦੇ ਵੀ ਲੋਕਤਾਂਤਰਿਕ ਢੰਗ ਨਾਲ ਨਹੀਂ ਕੀਤੀ ਗਈ। ਗੁਰਿਆਈ ਦੇਣ ਦੀ ਇਹ ਪਰੰਪਰਾ ਰਹੀ ਹੈ ਕਿ ਹਰੇਕ ਗੁਰੂ ਸਾਹਿਬ ਨੇ ਆਪਣਾ ਉਤਰਾਧਿਕਾਰੀ ਚੁਣਿਆ ਹੈ, ਭਾਵੇਂ ਕਿ ਉਨ੍ਹਾਂ ਨੇ ਆਪਣੀ ਮੌਜੂਦਗੀ ਵਿਚ ਉਸ ਉਤਰਾਧਿਕਾਰੀ ਨੂੰ ਸਥਾਪਿਤ ਨਾ ਕੀਤਾ ਹੋਵੇ।[੫]

---

ਸੰਸਾਰੀ ਗੱਦੀਆਂ ਦੇ ਇਤਿਹਾਸ ਵਿਚ ਗੱਦੀ-ਅਧਿਕਾਰ ਨੂੰ ਵਿਰਾਸਤ ਦਾ ਅਧਿਕਾਰ ਮੰਨਿਆ ਜਾਂਦਾ ਸੀ। ਮੁਗ਼ਲਾਂ ਤੇ ਮਹਾਰਾਜਾ ਰਣਜੀਤ ਸਿੰਘ ਵੇਲੇ ਗੱਦੀ-ਅਧਿਕਾਰ ਨੂੰ ਪ੍ਰਾਪਤ ਕਰਨ ਵਾਸਤੇ ਕਿਵੇਂ ਪੁੱਤਰ-ਪੋਤਰਿਆਂ ਨੇ ਇਕ ਦੂਜੇ 'ਤੇ ਜੋ ਹਮਲੇ ਕੀਤੇ, ਉਹ ਇਸ ਗੱਲ ਦੇ ਸੰਕੇਤ ਹਨ ਕਿ ਗੱਦੀ ਪਰੰਪਰਾ ਵਿਚ ਵਿਰਾਸਤ ਦਾ ਅਧਿਕਾਰ ਪ੍ਰਧਾਨ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਸ ਅਧਿਆਤਮਿਕ ਗੁਰਿਆਈ-ਪਰੰਪਰਾ ਦਾ ਅਰੰਭ ਕੀਤਾ, ਉਸ ਵਿੱਚੋਂ ਉਨ੍ਹਾਂ ਨੇ ਵਿਰਾਸਤ ਦੇ ਅਧਿਕਾਰ ਨੂੰ ਹਟਾ ਕੇ, ਬਖ਼ਸ਼ਿਸ਼ ਦੇ ਸਿਧਾਂਤ ਨੂੰ ਟਿਕਾ ਦਿੱਤਾ। ਭਾਈ ਸੱਤਾ ਤੇ ਭਾਈ ਬਲਵੰਡ ਜੀ ਜਦੋਂ ਗੁਰੂ-ਸਪੁੱਤਰਾਂ ਦੇ ਬਾਗੀ ਤੇ ਆਕੀ ਹੋਣ ਦਾ ਤੱਥ ਪ੍ਰਗਟਾਉਂਦੇ ਹਨ:

*ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ॥*
*ਦਿਲਿ ਖੋਟੈ ਆਕੀ ਫਿਰਨ੍ਹਿ ਬੰਨਿ ਭਾਰੁ ਉਚਾਇਨਿ ਛਟੀਐ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੭)*

ਤਾਂ ਸਹਿਜੇ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਜਦੋਂ ਆਪਣੇ ਪੁੱਤਰ-ਪੋਤਰਿਆਂ ਨੂੰ ਛੱਡ ਕੇ ਗੁਰਿਆਈ ਦੀ ਬਖ਼ਸ਼ਿਸ਼ ਸਿੱਖ ਸੇਵਕਾਂ ਨੂੰ ਦਿੱਤੀ, ਤਾਂ ਮੋਹ-ਮਾਇਆ ਅਧੀਨ ਜੰਮੇ-ਪਲੇ ਪੁੱਤਰਾਂ ਦਾ 'ਗੁਰੂ-ਕਉਲ' ਪਾਲਣ ਤੋਂ ਆਕੀ ਜਾਂ ਬਾਗੀ ਹੋ ਜਾਣਾ ਸੁਭਾਵਿਕ ਸੀ। ਬਾਬਾ ਸ੍ਰੀ ਚੰਦ ਤੇ ਲਖਮੀ ਦਾਸ, ਦਾਤੂ ਤੇ ਦਾਸੂ, ਮੋਹਨ ਤੇ ਮੋਹਰੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਤੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਦੇਣ ਸਮੇਂ ਬੋਲ-ਕੁਬੋਲ ਵੀ ਬੋਲੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਦੀ ਜੋ ਮਰਯਾਦਾ ਚਲਾਈ, ਬਾਕੀ ਗੁਰੂ-ਸ਼ਖ਼ਸੀਅਤਾਂ ਨੇ ਉਸ ਮਰਯਾਦਾ ਉੱਤੇ ਭਰਪੂਰ ਦ੍ਰਿੜ੍ਹਤਾ ਨਾਲ ਪਹਿਰਾ ਦਿੱਤਾ।

## ਗੁਰਿਆਈ ਦੀ ਕਸਵੱਟੀ

ਗੁਰਿਆਈ ਪਰੰਪਰਾ ਦਾ ਇਕ ਮੁੱਢਲਾ ਕਾਰਜ, ਆਪਣੇ ਜਿਊਂਦੇ ਜੀਅ ਆਪਣਾ ਉਤਰਾਧਿਕਾਰੀ ਗੁਰੂ ਥਾਪਣਾ ਸੀ। ਇਹ ਪਦਵੀ ਪਿਤਾ-ਪੁਰਖੀ ਨਹੀਂ। ਭਾਈ ਗੁਰਦਾਸ ਜੀ ਅਨੁਸਾਰ ਗੁਰੂ ਥਾਪਣ ਦਾ ਆਧਾਰ ਰਮਜ਼ੀ ਸੀ (ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ), ਪਰ ਫਿਰ ਵੀ ਗੁਰਿਆਈ ਦੇਣ ਸਮੇਂ 'ਸੇਵਾ' ਦੀ ਵਿਸ਼ੇਸ਼ ਕਸਵੱਟੀ ਰਹੀ ਹੈ। ਉਤਰਾਧਿਕਾਰੀ ਦੀ ਚੋਣ ਸਮੇਂ ਕੇਵਲ ਉਨ੍ਹਾਂ ਮਹਾਂਪੁਰਖਾਂ ਨੂੰ ਹੀ ਗੁਰੂ-ਜੋਤਿ ਦੇ ਸਮਰਥ ਪ੍ਰਵਾਨ ਕੀਤਾ ਗਿਆ ਜਿਹੜੇ ਸੇਵਾ ਦੇ ਇਮਤਿਹਾਨ ਵਿਚ ਪਾਸ ਹੋਏ। ਸੇਵਾ ਕਰਨ ਨਾਲ ਚੇਲਾ 'ਗੁਰੂ' ਬਣਨ ਦੇ ਯੋਗ ਹੋ ਗਿਆ। ਇਸ ਤਰ੍ਹਾਂ ਗੁਰਿਆਈ ਅਤੇ ਸੇਵਾ ਦਾ ਆਪਸ ਵਿਚ ਡੂੰਘਾ ਰਿਸ਼ਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਪੁੱਤਰਾਂ ਤੇ ਸਿੱਖਾਂ ਦੀ ਪ੍ਰੀਖਿਆ ਸੇਵਾ ਦੇ ਆਧਾਰ 'ਤੇ ਹੀ ਕੀਤੀ ਸੀ। ਉਨ੍ਹਾਂ ਨੇ 'ਗੁਰੂ' ਦੇ ਹੁਕਮ ਅਤੇ ਸੇਵਾ ਵਿਚ ਵਿਸ਼ਵਾਸ ਰੱਖਣ ਵਾਲੇ ਸ਼ਰਧਾਲੂ ਸਿੱਖ ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਨੂੰ ਗੁਰਿਆਈ ਬਖ਼ਸ਼ੀ। ਇਸ ਪ੍ਰਸੰਗ ਵਿਚ ਪ੍ਰਸੰਸਾ ਰੂਪ ਵਿਚ ਪ੍ਰਾਪਤ ਸਾਖੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ

ਭਾਈ ਲਹਿਣਾ ਜੀ ਨੂੰ ਖੇਤ ਵਿੱਚੋਂ ਘਾਹ ਦੀ ਚਿੱਕੜ ਨਾਲ ਲਿੱਬੜੀ ਪੰਡ ਚੁੱਕਣ ਲਈ ਕਿਹਾ ਤਾਂ ਭਾਈ ਲਹਿਣਾ ਜੀ ਨੇ ਬਿਨਾਂ ਦੇਰੀ, ਪੰਡ ਸਿਰ ਉੱਤੇ ਚੁੱਕ ਲਈ ਅਤੇ ਘਰ ਲੈ ਗਏ। ਪੰਡ ਵਿੱਚੋਂ ਗੰਦਾ ਪਾਣੀ ਨਿਕਲਣ ਕਾਰਨ ਉਨ੍ਹਾਂ ਦੇ ਕੱਪੜੇ ਚਿੱਕੜ ਨਾਲ ਗੰਦੇ ਹੋ ਗਏ। ਇਹ ਦੇਖ ਕੇ ਮਾਤਾ ਜੀ ਉਨ੍ਹਾਂ ਨੂੰ ਕਹਿਣ ਲੱਗੇ ਕਿ ਉਹ ਕੰਮ ਕਰਾਉਣ ਲੱਗਿਆਂ ਵਿਅਕਤੀ ਆਦਿ ਦੀ ਵਿਚਾਰ ਕਰ ਲਿਆ ਕਰਨ। ਉਸ ਸਮੇਂ ਗੁਰੂ ਸਾਹਿਬ ਨੇ ਜਵਾਬ ਦਿੱਤਾ ਕਿ ਤੁਸੀਂ ਅਸਲ ਰਮਜ਼ ਨਹੀਂ ਸਮਝੀ। ਮੈਂ ਤਾਂ ਦੀਨ ਦੁਨੀਆ ਦਾ ਤਾਜ (ਛਤਰ) ਇਨ੍ਹਾਂ ਦੇ ਸਿਰ ਉੱਤੇ ਸਜਾ ਦਿੱਤਾ ਹੈ। ਇਹ ਚਿੱਕੜ ਨਹੀਂ, ਸਗੋਂ ਕੇਸਰ ਹੈ, ਭਾਵ ਇਹ ਸ਼ਗਨ ਦੀ ਗੱਲ ਹੈ। ਇਹ ਲੈਣਦਾਰ ਹੈ ਅਤੇ ਮੈਂ ਦੇਣਦਾਰ ਹਾਂ। ਮੇਰੀ ਅਤੇ ਇਸ ਦੀ ਪ੍ਰੀਤ ਬਹੁਤ ਪੁਰਾਣੀ ਹੈ। ਇਹ ਤਾਂ ਮੇਰੇ ਰਾਜ ਦਾ ਵਾਰਿਸ ਹੈ। ਮੈਂ ਇਨ੍ਹਾਂ ਦੇ ਹਿਰਦੇ ਵਿਚ ਵੱਸਦਾ ਹਾਂ ਤੇ ਇਹ ਮੇਰੇ ਸੱਚੇ ਮਿੱਤਰ ਹਨ। 'ਗੁਰਬਿਲਾਸ ਪਾਤਸ਼ਾਹੀ ੬' ਦਾ ਕਰਤਾ ਇਸ ਵਾਰਤਾ ਨੂੰ ਇਉਂ ਬਿਆਨ ਕਰਦਾ ਹੈ:

*ਨਿਜ ਗੁਰਿਆਈ ਬੋਝ ਬਿਚਾਰੀ। ਲਹਣੇ ਓਰ ਸੁ ਦ੍ਰਿਸਟਿ ਨਿਹਾਰੀ॥*
*ਤਤਕਾਲ ਤਿਨ ਲੀਨ ਉਠਾਈ। ਕਛੁ ਸ਼ੰਕਾ ਨਹਿ ਮਨ ਮੈ ਪਾਈ॥*
*ਆਗੇ ਆਗੇ ਸਤਿਗੁਰ ਭਏ। ਪਾਛੇ ਲਹਣਾ ਪੋਟ ਉਠਏ॥*
*ਸਤਿਗੁਰ ਚਰਨ ਕਮਲ ਚਿਤ ਲਾਈ। ਤਨ ਮਨ ਦੇ ਅਤਿ ਹਰਖ ਧਰਾਈ॥*
*ਚੋਣਤ ਚੀਕੜ ਬਸਤ੍ਰ ਅਪਾਰਾ। ਕੇਸਰ ਛਿਟਕਜੋ ਪ੍ਰਭੂ ਵਿਚਾਰਾ॥*
*ਤਿਹ ਗੁਰਿਆਈ ਬੋਝ ਦੀਯੋ ਸਿਰਿ। ਕੇਸਰ ਡਾਰਜੋ ਗੁਰ ਨਾਨਕ ਬਰੁ॥*
*ਸ੍ਰੀ ਗੁਰ ਨਾਨਕ ਡੇਰੇ ਆਏ। ਮਮ ਦਾਦੀ ਵਿਖਿ ਬਿਸਮੈ ਪਾਏ॥*
*ਕਹਜੋ ਤੋਹਿ ਕਛੁ ਸ਼ੰਕ ਨ ਲਜਾ। ਕਹਜੋ ਕਰਤ ਕੋ ਜਗਿ ਅਸ ਕਾਜਾ॥*[6]

ਸ੍ਰੀ ਗੁਰੂ ਅਮਰਦਾਸ ਜੀ ਨੂੰ ਵੀ ਗੁਰ-ਸੇਵਾ ਦੇ ਆਧਾਰ 'ਤੇ ਹੀ ਗੁਰੂ ਥਾਪਿਆ ਗਿਆ। ਸ੍ਰੀ ਗੁਰੂ ਰਾਮਦਾਸ ਜੀ ਪ੍ਰਥਾਇ ਬਹੁਤ ਸਾਰੀਆਂ ਸਾਖੀਆਂ ਸੇਵਾ ਭਾਵ ਬਾਰੇ ਪ੍ਰਚਲਿਤ ਹਨ। ਭਾਈ ਜੇਠਾ ਜੀ (ਸ੍ਰੀ ਗੁਰੂ ਰਾਮਦਾਸ ਜੀ) ਦਿਨ-ਰਾਤ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਹਾਜ਼ਰ ਰਹਿੰਦੇ ਸਨ। ਇਸੇ ਸੇਵਾ ਕਾਰਨ ਹੀ ਭਾਈ ਜੇਠਾ ਜੀ ਨੂੰ ਗੁਰਿਆਈ ਦੀ ਬਖ਼ਸ਼ਿਸ਼ ਹੋਈ।

ਜ਼ਿਕਰਯੋਗ ਹੈ ਕਿ ਕਈ ਵਿਦਵਾਨਾਂ ਦਾ ਕਹਿਣਾ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਤੋਂ ਬਾਅਦ ਗੁਰਿਆਈ ਜੱਦੀ ਹੋ ਗਈ ਸੀ। ਉਨ੍ਹਾਂ ਅਨੁਸਾਰ ਬੀਬੀ ਭਾਨੀ ਜੀ ਦੀ ਆਪਣੇ ਪਿਤਾ ਗੁਰੂ ਅਮਰਦਾਸ ਜੀ ਪ੍ਰਤੀ ਅਥਾਹ ਸ਼ਰਧਾ ਅਤੇ ਸੇਵਾ ਨੇ ਗੁਰਿਆਈ ਜੱਦੀ ਬਣਾ ਦਿੱਤੀ। ਇਸ ਦਾ ਕਾਰਨ ਨਿਰੋਲ ਇਤਿਹਾਸਿਕ ਪ੍ਰਸੰਗ ਵਿਚ ਵੇਖਣਾ ਹੈ। ਕੁਝ ਵਿਦਵਾਨਾਂ ਨੂੰ ਸ੍ਰੀ ਗੁਰੂ ਰਾਮਦਾਸ ਜੀ ਤੋਂ ਬਾਅਦ ਗੁਰਿਆਈ 'ਸੋਢੀਆਂ ਦੇ ਘਰ' ਵਿਚ ਰਹਿਣ ਦਾ ਭੁਲੇਖਾ ਪੈਂਦਾ ਹੈ, ਜਿਸ ਬਾਰੇ ਭਾਈ ਗੁਰਦਾਸ ਜੀ ਵੀ ਇਸ਼ਾਰਾ ਕਰਦੇ ਹਨ :

*ਦਿਚੈ ਪੂਰਬਿ ਦੇਵਣਾ ਜਿਸ ਦੀ ਵਸਤੁ ਤਿਸੈ ਘਰਿ ਆਵੈ।*
*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।...*

---

*ਫਿਰਿ ਆਈ ਘਰਿ ਅਰਜਣੇ ਪੁਤੁ ਸੰਸਾਰੀ ਗੁਰੂ ਕਹਾਵੈ।*
*ਜਾਣਿ ਨ ਦੇਸਾਂ ਸੋਢੀਓਂ ਹੋਰਸਿ ਅਜਰੁ ਨ ਜਰਿਆ ਜਾਵੈ।*
*ਘਰ ਹੀ ਕੀ ਵਥੁ ਘਰੇ ਰਹਾਵੈ॥੪੭॥* *(ਵਾਰ ੧:੪੭)*

ਭਾਈ ਸਾਹਿਬ ਦੇ ਉਕਤ ਇਸ਼ਾਰੇ ਨੂੰ ਲੈ ਕੇ ਕਈ ਵਿਦਵਾਨ ਗ਼ਲਤ ਅਰਥ ਕੱਢ ਕੇ ਆਪਣੇ ਤੱਥਾਂ ਦੀ ਪੁਸ਼ਟੀ ਕਰਦੇ ਹਨ। ਵਰਣਨਯੋਗ ਹੈ ਕਿ ਸਿੱਖ-ਵਿਰੋਧੀ ਅਨਸਰਾਂ ਨੂੰ ਗੁਰਮਤਿ ਵਿਚ ਜਾਤ-ਪਾਤ ਦੀ ਅਣਹੋਂਦ ਹਜ਼ਮ ਨਹੀਂ ਹੁੰਦੀ। ਇਸੇ ਲਈ ਉਹ ਸਿੱਖਾਂ ਨੂੰ ਧੱਕੇ ਸਿਰ ਜਾਤ-ਪਾਤ ਦੇ ਮਾਮਲੇ ਵਿਚ ਖਿੱਚਦੇ ਹਨ। ਇਸ ਤੰਗ-ਦਿਲੀ ਕਾਰਨ ਹੀ ਵਿਰੋਧੀਆਂ ਵੱਲੋਂ ਸ੍ਰੀ ਗੁਰੂ ਰਾਮਦਾਸ ਜੀ ਦੀ ਗੁਰਿਆਈ ਬਾਰੇ ਉਕਤ ਗ਼ਲਤ ਭ੍ਰਾਂਤੀਆਂ ਫੈਲਾਈਆਂ ਗਈਆਂ ਹਨ। ਸਿਧਾਂਤਕ ਤੌਰ 'ਤੇ ਵੀ ਗੁਰਬਾਣੀ ਵਿਚ ਜਾਤ-ਪਾਤ ਦਾ ਜ਼ੋਰਦਾਰ ਖੰਡਨ ਕੀਤਾ ਗਿਆ ਹੈ। ਇਸ ਆਧਾਰ 'ਤੇ ਸ੍ਰੀ ਗੁਰੂ ਰਾਮਦਾਸ ਜੀ ਦੀ ਗੁਰਿਆਈ ਬਾਰੇ ਇਹ ਧਾਰਨਾ ਗ਼ਲਤ ਸਿੱਧ ਹੁੰਦੀ ਹੈ। ਸ੍ਰੀ ਗੁਰੂ ਰਾਮਦਾਸ ਜੀ ਖ਼ੁਦ ਆਪ ਫੁਰਮਾਉਂਦੇ ਹਨ :

*ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੩੧)*

ਇਸ ਤੋਂ ਇਲਾਵਾ 'ਸਿੱਖ ਰਹਿਤ ਮਰਯਾਦਾ' ਅਨੁਸਾਰ ਅੰਮ੍ਰਿਤ ਛਕਣ ਤੋਂ ਬਾਅਦ ਸਿੱਖ ਦੀ ਪਿਛਲੀ ਜਾਤ-ਪਾਤ ਆਦਿ ਸਭ ਖ਼ਤਮ ਹੋ ਜਾਂਦੀ ਹੈ।[੭] ਇਸ ਪ੍ਰਥਾਇ ਗੁਰ ਫੁਰਮਾਨ ਹੈ:

*ਸਤਿਗੁਰ ਕੈ ਜਨਮੈ ਗਵਨੁ ਮਿਟਾਇਆ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯੪੦)*

ਗੁਰਿਆਈ ਨੂੰ ਪਰੰਪਰਿਕ ਗੱਦੀ ਪਰੰਪਰਾ ਵਿਚ ਦੇਖਣ ਵਾਲੇ ਕੁਝ ਵਿਦਵਾਨ ਵੀ ਗੁਰਿਆਈ ਪਰੰਪਰਾ ਦੇ ਇਸ ਸਿਧਾਂਤ ਨੂੰ ਸਮਝਣ ਤੋਂ ਅਸਮਰਥ ਰਹੇ ਹਨ ਕਿ ਗੁਰਿਆਈ ਕੋਈ ਵਿਰਾਸਤੀ/ ਪਿਤਾ ਪੁਰਖੀ ਹੱਕ ਨਹੀਂ, ਬਲਕਿ ਨਿਰੋਲ ਦੈਵੀ ਚੋਣ ਹੈ।

## ਗੁਰਿਆਈ ਦੇਣ ਦੀ ਪ੍ਰਕ੍ਰਿਆ (ਰੀਤ)

ਗੁਰੂ ਸਾਹਿਬਾਨ ਇਸ ਗੱਲ ਤੋਂ ਭਲੀ-ਭਾਂਤ ਵਾਕਫ ਸਨ ਕਿ ਲੋਕ-ਮਾਨਸਿਕਤਾ ਜਿਹੜੀ ਗੱਲ ਨੂੰ ਪ੍ਰਵਾਨ ਕਰਦੀ ਹੋਵੇ, ਕਿਸੇ ਚੀਜ਼ ਦੀ ਸਥਾਪਤੀ ਲਈ ਉਸੇ ਤਰ੍ਹਾਂ ਕਰਨਾ ਪੈਂਦਾ ਹੈ। ਇਸ ਲਈ ਗੁਰੂ ਸਾਹਿਬ ਨੇ ਤਿਲਕ ਅਤੇ ਨਾਰੀਅਲ ਆਦਿ, ਜਿਹੜੇ ਕਿ ਕਿਸੇ ਰਾਜੇ-ਮਹਾਰਾਜੇ ਨੂੰ ਰਾਜਗੱਦੀ ਦੇਣ ਲੱਗਿਆਂ ਵਰਤੇ ਜਾਂਦੇ ਸਨ, ਨੂੰ ਗੁਰਿਆਈ ਦੇਣ ਸਮੇਂ ਪ੍ਰਵਾਨ ਕੀਤਾ। ਗੁਰਿਆਈ ਦੇਣ ਲੱਗਿਆਂ ਉਤਰਾਧਿਕਾਰੀ ਅੱਗੇ ਪੰਜ ਪੈਸੇ ਤੇ ਨਾਰੀਅਲ ਰੱਖ ਕੇ ਸੀਸ ਨਿਵਾਉਣ ਦੀ ਰਿਵਾਇਤ ਪ੍ਰਚਲਿਤ ਰਹੀ ਹੈ। ਇਸ ਰਿਵਾਇਤ ਤੋਂ ਗੁਰਿਆਈ ਦਾ ਅਸਲ ਅਧਿਕਾਰੀ ਪ੍ਰਗਟ ਹੁੰਦਾ ਸੀ। ਇਸ ਪ੍ਰਥਾਇ ਸੰਤੋਖ ਸਿੰਘ ਜੀ ਲਿਖਦੇ ਹਨ:

*ਪੈਸੇ ਪੰਚ ਸਹਿਤ ਨਲੀਏਰ। ਧਰਿ ਆਗੇ ਨੰਮ੍ਰੇ ਤਿਸ ਬੇਰ॥*
*ਕਰੀ ਸਥਾਪਨਿ ਆਪਨੀ ਜੋਤਿ। ਸਭ ਗੁਰੁ ਕੇ ਆਈ ਜਿਮ ਹੋਤਿ॥*[੮]

*W.O Cole* ਅਨੁਸਾਰ ਨਾਰੀਅਲ 'ਕੁਦਰਤਿ'/'ਬ੍ਰਹਮੰਡ' ਦਾ ਲਖਾਇਕ ਹੈ,

ਜਿਸ ਦੇ ਸਿਰ ਦੇ ਵਾਲ ਬਨਸਪਤੀ ਦਰਸਾਉਂਦੇ ਹਨ। ਇਸੇ ਤਰ੍ਹਾਂ ਪੰਜ ਸਿੱਕੇ (ਪੈਸੇ) ਪੰਜ ਤੱਤਾਂ (ਹਵਾ, ਧਰਤੀ, ਅੱਗ, ਪਾਣੀ ਤੇ ਆਕਾਸ਼) ਦੇ ਲਖਾਇਕ ਹਨ। ਗੁਰਿਆਈ ਦੇਣ ਲੱਗਿਆਂ ਆਪਣੇ ਉਤਰਾਧਿਕਾਰੀ ਦੇ ਸਨਮੁਖ ਇਹ ਚੀਜ਼ਾਂ ਰੱਖਣ ਤੋਂ ਭਾਵ ਸੀ ਕਿ ਗੁਰੂ ਸਾਹਿਬ ਪਰਮਾਤਮਾ ਤੇ ਮਨੁੱਖ ਦੀਆਂ ਕਿਰਤਾਂ (creations) ਦੇ ਲਖਾਇਕ ਹਨ।[੯]

ਉਕਤ ਦੇ ਸਾਰ ਵਜੋਂ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤ ਅਨੁਸਾਰ ਗੁਰੂ ਦੇ ਤਿੰਨ ਪੱਖ ਹਨ: ਜੋਤਿ, ਜੁਗਤਿ ਤੇ ਕਾਇਆ। ਜੋਤਿ ਤੋਂ ਭਾਵ ਸੱਚ ਦਾ ਪ੍ਰਕਾਸ਼ ਜਾਂ ਸਿਧਾਂਤ ਹੈ, ਜੁਗਤਿ ਉਹ ਰਹਿਤ ਤੇ ਨੀਤੀ ਹੈ, ਜਿਸ ਦੁਆਰਾ ਸੱਚ ਬਾਰੇ ਮਿਲੇ ਪ੍ਰਕਾਸ਼ ਜਾਂ ਸਿਧਾਂਤ ਨੂੰ ਜੀਵਨ ਵਿਚ ਜਿਉਣਾ ਹੈ ਅਤੇ ਕਾਇਆ ਉਹ ਮਾਧਿਅਮ ਹੈ, ਜਿਸ ਦੀ ਸਹਾਇਤਾ ਨਾਲ ਜੋਤਿ ਦੀ ਜੁਗਤਿ ਧਾਰਨ ਕੀਤੀ ਜਾਂਦੀ ਹੈ। ਗੁਰਿਆਈ ਦੇ ਉਕਤ ਤਿੰਨੇ ਪੱਖ ਸਦਾ ਕਾਇਮ ਰਹੇ ਹਨ, ਭਾਵੇਂ ਇਨ੍ਹਾਂ ਦੇ ਨਾਮ 'ਤੇ ਰੂਪ ਬਦਲਦੇ ਰਹੇ ਹਨ। ਸੋ, ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਹਰੇਕ ਗੁਰੂ ਸਾਹਿਬ ਵਿਚ ਜੋਤਿ, ਜੁਗਤਿ ਤੇ ਕਾਇਆ ਦੇ ਤਿੰਨੋਂ ਪੱਖ ਮੌਜੂਦ ਸਨ। ਗੁਰਬਾਣੀ ਜਾਂ ਸ਼ਬਦ ਉਨ੍ਹਾਂ ਦੀ ਜੋਤਿ ਦਾ ਪ੍ਰਕਾਸ਼ ਹੈ, ਉਨ੍ਹਾਂ ਦੁਆਰਾ ਕੀਤੀ ਨਾਮ ਭਗਤੀ/ਸੇਵਾ ਤੇ ਹੋਰ ਕਾਰਜ, ਉਨ੍ਹਾਂ ਦੀ ਜੁਗਤਿ ਦਾ ਅੰਗ ਹੈ ਅਤੇ ਕਾਇਆ ਪਲਟ ਕੇ ਗੁਰ-ਸਿੱਖ/ਗੁਰੂ-ਪੰਥ, ਸੰਗਤ ਜਾਂ ਖਾਲਸਾ ਵਿਚ ਆ ਗਈ ਹੈ।

## ਹਵਾਲੇ ਅਤੇ ਟਿੱਪਣੀਆਂ

੧. *ਪੁਰਾਤਨ ਜਨਮਸਾਖੀ*, ਸਾਖੀ/ਪੰਨੇ- ੧੦/੪੦-੧.

੨. W.O. Cole, *The Guru in Sikhism*, Darton, Longman & Todd Ltd, London, 1982, p. 24.

੩. ਗੁਰਿਆਈ ਤੋਂ ਭਾਵ ਹੈ ਗੁਰੂ ਪਦਵੀ; ਗੁਰੁਤਾ, *ਮਹਾਨ ਕੋਸ਼*, ਪੰਨਾ ੪੧੯; ਗੁਰਿਆਈ ਸ਼ਬਦ ਗੁਰਗੱਦੀ ਦਾ ਸਮਾਨਰਥਕ ਹੈ, ਪਰੰਤੂ ਗੁਰਗੱਦੀ ਸ਼ਬਦ ਗੁਰਿਆਈ ਦੇ ਪ੍ਰਸੰਗ ਵਿਚ ਨਹੀਂ ਢੁੱਕਦਾ।

੪. ਮਹਾਨ ਕੋਸ਼, ਪੰਨਾ ੫੩੬.

੫. ਮਿਸਾਲ ਵਜੋਂ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਗੁਰਿਆਈ ਗੁਰੂ ਹਰਿਕ੍ਰਿਸ਼ਨ ਜੀ ਨੇ ਆਪਣੀ ਮੌਜੂਦਗੀ ਵਿਚ ਨਹੀਂ ਦਿੱਤੀ।

੬. ਗਿ. ਜੋਗਿੰਦਰ ਸਿੰਘ ਵੇਦਾਂਤੀ ਤੇ ਅਮਰਜੀਤ ਸਿੰਘ (ਡਾ.) (ਸੰਪਾ.), *ਗੁਰਬਿਲਾਸ ਪਾਤਸ਼ਾਹੀ ੬*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੯੮, ਅਧਿਆਇ/ਬੰਦ/ਪੰਨਾ-੧੬/੨੨੯-੩੨/੫੪੭.

੭. *ਸਿੱਖ ਰਹਿਤ ਮਰਯਾਦਾ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੮, ਪੰਨਾ ੩੦.

੮. ਸੰਤੋਖ ਸਿੰਘ (ਭਾਈ), *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* (ਜਿਲਦ ੭), ਭਾਸ਼ਾ ਵਿਭਾਗ ਪੰਜਾਬ (ਪਟਿਆਲਾ), ੧੯੯੧, ਪੰਨਾ ੨੩੪੮.

੯. W. Owen Cole & Piara Singh Sambhi, *The Sikhs : Their Religious Beliefs and Practices*, Vikas Publishing House Pvt. Ltd., New Delhi, 1978, p. 104.

■

# ਅਖਰ ਕਾ ਭੇਉ

*-ਗਿਆਨੀ ਗੁਰਜੀਤ ਸਿੰਘ**

ਮਨੁੱਖ ਦਾ ਸੰਬੰਧ ਅੱਖਰਾਂ ਨਾਲ ਜਨਮ ਤੋਂ ਵੀ ਪਹਿਲਾਂ ਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:

*-ਮਾਥੈ ਜੋ ਧੁਰਿ ਲਿਖਿਆ ਸੁ ਮੇਟਿ ਨ ਸਕੈ ਕੋਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੩)*

*-ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੧)*

ਅਗੰਮ ਪਰਮਾਤਮਾ ਦੀ ਕਲਮ ਮੱਥੇ ਦੇ ਉੱਪਰ ਲੇਖ ਲਿਖਦੀ ਹੈ।

ਬੱਚੇ ਦੇ ਜਨਮ ਦੇ ਨਾਲ ਸਾਡੇ ਪਰਵਾਰਾਂ ਵਿਚ ਰਿਸ਼ਤੇਦਾਰ ਅੱਖਰਾਂ ਦੇ ਜੋੜ ਨਾਲ ਬੱਚੇ ਦਾ ਨਾਮ ਰੱਖਦੇ ਹਨ। ਸਮੇਂ ਦੇ ਬੀਤਣ ਨਾਲ ਮਾਂ-ਬਾਪ ਕੋਲੋਂ ਸਕੇ-ਸੰਬੰਧੀਆਂ ਦਾ ਗਿਆਨ ਬੱਚੇ ਨੂੰ ਪ੍ਰਾਪਤ ਹੁੰਦਾ ਹੈ। ਹੌਲੀ-ਹੌਲੀ ਭਾਸ਼ਾ ਦੀ ਸਮਝ ਉਸ ਨੂੰ ਪੈਣੀ ਸ਼ੁਰੂ ਹੋ ਜਾਂਦੀ ਹੈ। ਬੱਚਾ ਸ਼ਬਦ ਬੋਲਣੇ ਸਿੱਖ ਲੈਂਦਾ ਹੈ। ਵਿੱਦਿਆ ਦੇ ਵੱਖ-ਵੱਖ ਮਾਧਿਅਮਾਂ ਰਾਹੀਂ ਬੱਚੇ ਨੂੰ ਅੱਖਰਾਂ ਦੇ ਨਾਲ ਵੱਖ-ਵੱਖ ਤਰ੍ਹਾਂ ਦਾ ਗਿਆਨ ਦੇਣ ਦੀ ਸ਼ੁਰੂਆਤ ਹੋ ਜਾਂਦੀ ਹੈ। ਬਾਲ-ਅਵਸਥਾ ਤੋਂ ਮਨੁੱਖ ਨੂੰ ਦੇਖਦਿਆਂ, ਸੁਣਦਿਆਂ, ਛੂਹੰਦਿਆਂ ਵਸਤੂ ਦਾ ਗਿਆਨ ਤਾਂ ਹੋ ਜਾਂਦਾ ਹੈ, ਪਰ ਫਿਰ ਵੀ ਅੱਖਰਾਂ ਦਾ ਭੇਤ ਜਾਣਨ ਤੋਂ ਅਸਮਰੱਥ ਹੋਣ ਕਰਕੇ ਪੂਰਨ ਤੌਰ 'ਤੇ ਤ੍ਰਿਪਤ ਨਹੀਂ ਹੁੰਦਾ ਜਾਂ ਫਿਰ ਇੰਵ ਕਹਿ ਸਕਦੇ ਹਾਂ ਕਿ ਪੂਰੀ ਤਰ੍ਹਾਂ ਉਸ ਨੂੰ ਅੱਖਰ ਭੇਤ ਦੀ ਸਮਝ ਨਹੀਂ ਪੈਂਦੀ।

ਦਾਸ (ਲੇਖਕ) ਦਾ ਬਚਪਨ ਤੋਂ ਹੀ ਰੋਜ਼ਾਨਾ ਗੁਰਦੁਆਰਾ ਸਾਹਿਬ ਜਾ ਕੇ ਨਤਮਸਤਕ ਹੋਣ ਦਾ ਨੇਮ ਸੀ। ਸੰਸਾਰਕ ਵਿੱਦਿਆ ਪੂਰੀ ਕਰਦਿਆਂ ਭਗਤ ਕਬੀਰ ਜੀ ਦੇ ਸਲੋਕਾਂ ਨੂੰ ਸੁਣ ਕੇ ਗੁਰਬਾਣੀ ਸੰਥਯਾ ਦਮਦਮੀ ਟਕਸਾਲ, ਮਹਿਤਾ ਚੌਂਕ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਗਿਆਨੀ ਸੁਰਜੀਤ ਸਿੰਘ ਜੀ 'ਸੋਧੀ' ਜੀ ਕੋਲੋਂ ਲਈ। ਉਨ੍ਹਾਂ ਕੋਲੋਂ ਗੁਰਬਾਣੀ ਦੀ ਲੜੀਵਾਰ ਸੰਥਯਾ ਦੇ ਨਾਲ-ਨਾਲ ਹੋਰ ਅਨੇਕਾਂ ਗ੍ਰੰਥਾਂ ਦਾ ਅਧਿਐਨ ਕਰਨ ਦਾ ਵੀ ਮੌਕਾ ਮਿਲਿਆ।

ਦਾਸ (ਲੇਖਕ) ਦੀ ਗੁਰਬਾਣੀ ਨੂੰ ਹੋਰ ਡੂੰਘਾਈ ਤਕ ਸਮਝਣ ਦੀ ਤੀਬਰ ਇੱਛਾ ਉਸ ਸਮੇਂ ਦੇ ਪ੍ਰਸਿੱਧ ਵਿਦਵਾਨ ਪੰਥ-ਰਤਨ ਗਿਆਨੀ ਸੰਤ ਸਿੰਘ 'ਮਸਕੀਨ' ਜੀ ਕੋਲ ਲੈ ਗਈ, ਜਿਨ੍ਹਾਂ ਦੇ ਕੋਲ ਤਕਰੀਬਨ ਡੇਢ ਸਾਲ ਤਕ (ਉਨ੍ਹਾਂ ਦੇ ਅਕਾਲ ਚਲਾਣੇ ਤਕ) ਦਾਸ ਰਿਹਾ।

ਇਕ ਵਾਰ ਬੰਬਈ ਵਿਚ ਭਾਈ ਜੋਗਾ ਸਿੰਘ ਜੀ ਦੇ ਗੁਰਦੁਆਰਾ ਸਾਹਿਬ

**#੯੬, ਸੰਤ ਇਨਕਲੇਵ, ਖੇੜੀ ਗੁੱਜਰਾਂ ਰੋਡ, ਪਟਿਆਲਾ-੧੪੭੦੦੧; ਮੋ. +੯੧੯੮੮੮੪-੬੬੯੮੭*

ਵਿਖੇ ਜਦੋਂ ਦਾਸ ਸਵੇਰੇ ਮਸਕੀਨ ਜੀ ਨੂੰ ਫਤਿਹ ਬੁਲਾਉਣ ਗਿਆ, ਤਾਂ ਉਨ੍ਹਾਂ ਨੇ ਦੱਸਿਆ ਕਿ ਉਨ੍ਹਾਂ ਨੇ ਕਥਾ ਕਰਨ ਵਾਸਤੇ ਕਿਸੇ ਬਾਹਰਲੇ ਦੇਸ਼ਾਂ ਵਿਚ ਜਾਣਾ ਹੈ; ਹੁਣ ਮੇਲ ਦੋ ਮਹੀਨਿਆਂ ਬਾਅਦ ਹੋਵੇਗਾ। ਅਚਾਨਕ ਹੀ ਮਨ ਅੰਦਰੋਂ ਸਵਾਲ ਨਿਕਲਿਆ ਕਿ ਗਿਆਨੀ ਜੀ! ਕੋਈ ਐਸੀ ਜਗ੍ਹਾ ਹੈ, ਜਿੱਥੇ ਅਨੁਭਵੀ ਅਰਥ ਹੁੰਦੇ ਹੋਣ? ਇਤਨਾ ਕੁ ਮੈਨੂੰ ਪਤਾ ਸੀ ਕਿ ਇਹ ਅਨੁਭਵੀ ਕਥਾ ਕਰਦੇ ਨੇ। ਮਸਕੀਨ ਜੀ ਕਹਿਣ ਲੱਗੇ ਕਿ 'ਗੁਰ ਮੰਤਰ' ਸਿਮਰਿਆ ਕਰੋ, ਤੁਹਾਨੂੰ ਨਵੇਂ ਤੋਂ ਨਵੇਂ ਅਰਥ ਪ੍ਰਾਪਤ ਹੋਣਗੇ!

ਉਨ੍ਹਾਂ ਦੀ ਇਹ ਸਿੱਖਿਆ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੀ ਹੀ ਪਰਿਭਾਸ਼ਾ ਹੈ ਕਿ ਸਿੱਖ ਉਹ ਹੈ ਜੋ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ *ਹਰਿ ਨਾਮੁ ਧਿਆਵੈ* ਅਤੇ ਫਿਰ ਬਾਅਦ ਵਿਚ ਗੁਰਬਾਣੀ ਦਾ ਨਿੱਤਨੇਮ ਕਰੇ।

ਗੁਰੂ ਦੀ ਕਿਰਪਾ ਸਦਕੇ ਦਮਦਮੀ ਟਕਸਾਲ ਦੇ ਗਿਆਨੀ ਸੁਰਜੀਤ ਸਿੰਘ 'ਸੋਧੀ' ਜੀ ਅਤੇ ਗਿਆਨੀ ਸੰਤ ਸਿੰਘ ਮਸਕੀਨ ਜੀ ਦੀ ਸੰਗਤ ਦੇ ਕਰਕੇ ਅਨੇਕਾਂ ਅਰਥ ਮਿਲੇ ਜੋ ਬੜੇ ਸਰਲ ਸਨ, ਉਨ੍ਹਾਂ ਵਿੱਚੋਂ ਕੁਝ ਸ਼ਬਦਾਂ ਦੇ ਅਰਥ ਇਸ ਲੇਖ ਰਾਹੀਂ ਆਪ ਜਗਿਆਸੂ ਪਾਠਕਾਂ ਦੇ ਸਾਹਮਣੇ ਰੱਖਣ ਦਾ ਨਿਮਾਣਾ ਜਿਹਾ ਯਤਨ ਕਰ ਰਿਹਾ ਹਾਂ।

**੧. ਓੜਕ**

ਜਪੁ ਜੀ ਸਾਹਿਬ ਦੀ ੨੨ਵੀਂ ਪਉੜੀ ਦੇ ਵਿਚ 'ਓੜਕ' ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਨਿੱਤਨੇਮੀ ਸਿੱਖਾਂ ਨੂੰ ਇਹ ਪਉੜੀਆਂ ਕੰਠ ਵੀ ਹੁੰਦੀਆਂ ਹਨ :

*ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੫)*

'ਓੜਕ' ਦੇ ਜੋ ਅਰਥ ਤਕਰੀਬਨ-ਤਕਰੀਬਨ ਵਿਦਵਾਨਾਂ ਨੇ ਅਖੀਰ, ਅੰਤ, ਹੱਦ ਆਦਿਕ ਕੀਤੇ ਹਨ, ਜੋ ਕਾਫੀ ਹੱਦ ਤਕ ਠੀਕ ਹਨ, ਪਰ ਬਿਲਕੁਲ ਨਿਕਟਵਰਤੀ ਅਰਥ ਹਨ— ਓੜਕ: ਓ ਤੋਂ ਲੈ ਕੇ ੜ ਤਕ।

'ਓ' ਸ੍ਰਿਸ਼ਟੀ ਦਾ ਮੂਲ ਹੈ। ਗੁਰਬਾਣੀ ਸ੍ਰਿਸ਼ਟੀ ਦਾ ਅਰੰਭ ਓਅੰਕਾਰ ਤੋਂ ਮੰਨਦੀ ਹੈ। ਕਈ ਮਹਾਂਪੁਰਖਾਂ ਨੇ ਇਸ ਗੱਲ ਦੀ ਪ੍ਰੋੜ੍ਹਤਾ ਕੀਤੀ ਹੈ ਤੇ ਭਗਤ ਕਬੀਰ ਜੀ ਵੀ ਇਹੀ ਗੱਲ ਪ੍ਰਵਾਨ ਕਰਦੇ ਹਨ। ਸਤਿਗੁਰੂ ਗੁਰਮੁਖੀ ਲਿਪੀ ਦੀ ਪੈਂਤੀ ਨੂੰ ਸਾਹਮਣੇ ਰੱਖ ਕੇ ਸਮਝਾਉਂਦੇ ਹਨ ਕਿ ਜਿਵੇਂ ਪੈਂਤੀ ਦੇ ਵਿਚ 'ੜ' ਅਖੀਰ ਹੈ, ਇਸੇ ਤਰ੍ਹਾਂ ਇਸ ਸਮੁੱਚੇ ਪਸਾਰੇ ਦਾ ਅੰਤ ਲੱਭਣ ਦੀ ਕੋਸ਼ਿਸ਼ ਹੁੰਦੀ ਰਹੀ ਹੈ, ਪਰ ਬ੍ਰਹਿਮੰਡ ਦਾ 'ੜ', ਅਖੀਰ ਕਿਸੇ ਨੂੰ ਵੀ ਨਹੀਂ ਲੱਭਿਆ:

*ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥*
*ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੫੦)*

ਜਿਹੜੇ ਮਨੁੱਖ ਇਸ ਭੇਤ ਨੂੰ ਲੱਭਣ ਗਏ ਉਹ ਥੱਕ ਗਏ। ਕੋਈ ਵੀ ਇਸ

ਪਸਾਰੇ ਦਾ ਅੰਤ ਨਹੀਂ ਜਾਣ ਸਕਿਆ:

*ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯)*

## ੨. ਉਪਠੀ

*ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੨)*

ਗੁਰਬਾਣੀ ਵਿਆਖਿਆਵਾਂ ਦੇ ਵਿਚ 'ਉਪਠੀ' ਦਾ ਅਰਥ ਆਮ ਤੌਰ 'ਤੇ ਉਲਟ ਕੀਤਾ ਜਾਂਦਾ ਹੈ, ਪਰ ਜੇਕਰ ਸਾਰੀ ਪਉੜੀ ਨੂੰ ਗਹੁ ਨਾਲ ਪੜੀਏ ਤਾਂ ਪਤਾ ਲਗਦਾ ਹੈ ਕਿ ਉਪਠੀ ਦੋ ਸ਼ਬਦਾਂ ਦੇ ਮੇਲ— 'ਉੱਪਰ+ਉੱਠੀ' ਤੋਂ ਬਣਿਆ ਹੈ।

ਉਪਠੀ : ਉੱਪਰ ਉੱਠੀ। ਫੁਰਮਾਨ ਹੈ :

*ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੨)*

ਸਾਰੇ ਪਰਮਾਤਮਾ ਦੇ ਚਿੱਤ ਵਿਚ ਹਨ, ਉਹ ਸਭ ਨੂੰ ਵੇਖ ਰਿਹਾ ਹੈ। ਸਾਰੇ ਉਸ ਦੀਆਂ ਨਜ਼ਰਾਂ ਦੇ ਹੇਠਾਂ ਹਨ। ਜਦ ਉਹ ਕਿਸੇ ਤੋਂ ਆਪਣੀਆਂ ਨਿਗਾਹਾਂ ਹਟਾ ਲੈਂਦਾ ਹੈ, ਭਾਵ ਕਿ ਉੱਪਰ ਉਠਾ ਲੈਂਦਾ ਹੈ ਤਾਂ ਬਾਦਸ਼ਾਹ ਵੀ ਭਿਖਾਰੀ ਬਣ ਜਾਂਦੇ ਹਨ। ਅਨੇਕਾਂ ਪਦਾਰਥ ਵੰਡਣ ਵਾਲੇ ਸੁਲਤਾਨ ਵੀ ਦਰ-ਦਰ 'ਤੇ ਮੰਗਣ ਲੱਗ ਜਾਂਦੇ ਹਨ। ਦੂਸਰਿਆਂ ਦੇ ਦਰਵਾਜ਼ਿਆਂ 'ਤੇ ਉਨ੍ਹਾਂ ਨੂੰ ਭਿਖਿਆ ਮੰਗਣੀ ਪੈਂਦੀ ਹੈ, ਪਰ ਪਰਮਾਤਮਾ ਦੀ ਨਜ਼ਰ ਉਨ੍ਹਾਂ ਤੋਂ ਉੱਪਰ ਉੱਠੀ ਹੋਣ ਕਰਕੇ ਉਨ੍ਹਾਂ ਨੂੰ ਭਿੱਖਿਆ ਵੀ ਨਹੀਂ ਮਿਲਦੀ।

## ੩. ਐਤੁ

*ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੩)*

'ਆਸਾ ਕੀ ਵਾਰ' ਗੁਰੂ-ਘਰ ਵਿਖੇ ਰਾਗੀ ਸਿੰਘਾਂ ਦੁਆਰਾ ਰੋਜ਼ਾਨਾ ਗਾਇਨ ਕੀਤੀ ਜਾਣ ਵਾਲੀ ਬਾਣੀ ਹੈ। ਸੰਗਤ ਵਿਚ ਸਰਵਣ ਕਰਨ ਵਾਲੇ ਜਗਿਆਸੂ-ਜਨਾਂ ਨੂੰ ਇਹ ਪੰਕਤੀਆਂ ਕੰਠ ਵੀ ਹੁੰਦੀਆਂ ਹਨ। ਫਿਰ ਮਨੁੱਖ ਸੁਣ ਕੇ ਸਮਝਣ ਦਾ ਯਤਨ ਵੀ ਕਰਦਾ ਹੈ। ਸਟੀਕਾਂ ਦੇ ਵਿਚ ਜੋ ਅਰਥ ਨੇ ਉਹ ਇਹੀ ਨੇ— ਐਤੁ ਭਾਵ ਇਸ ਜਗਤ ਦੇ ਵਿਚ।

ਓਪਰੀ ਨਜ਼ਰ ਨਾਲ ਲਗਦਾ ਹੈ ਕਿ ਸਤਿਗੁਰੂ ਜੀ ਸਮਝਾਅ ਰਹੇ ਹਨ ਕਿ ਜਦ ਮਨੁੱਖ ਨੇ ਇਸ ਜਗਤ ਦੇ ਵਿਚ ਸਦਾ ਨਹੀਂ ਰਹਿਣਾ ਤਾਂ ਫਿਰ ਅਹੰਕਾਰ ਕਾਹਦਾ ਕਰ ਰਿਹਾ ਹੈ! ਪਰ ਇਹ ਸ਼ਬਦ ਸੰਖੇਪ ਸ਼ੈਲੀ ਦਾ ਹੈ। ਪੂਰਾ ਸ਼ਬਦ 'ਆਦਿਤਯ' ਹੈ ਸੰਸਕ੍ਰਿਤ ਦਾ ਹੈ। 'ਐਤੁ', ਆਦਿਤਯ ਦਾ ਸੰਖੇਪ ਹੈ। ਆਦਿਤਯ ਸੂਰਜ ਨੂੰ ਕਹਿੰਦੇ ਹਨ। ਇਸ ਤੋਂ ਸ਼ਬਦ ਐਤਵਾਰ ਬਣਿਆ ਹੈ।

ਰਾਗ ਗਉੜੀ ਦੇ ਵਿਚ ਕਬੀਰ ਜੀ ਦੀ ਬਾਣੀ ਵਿਚ *ਆਦਿਤ ਕਰੈ ਭਗਤਿ ਆਰੰਭੁ ॥* ਦਾ ਜ਼ਿਕਰ ਹੈ। ਸਤਿਗੁਰੂ ਮਨੁੱਖ ਨੂੰ ਸਮਝਾਅ ਰਹੇ ਹਨ ਕਿ ਜਦ ਇਸ ਸੂਰਜ ਨੇ ਨਹੀਂ ਰਹਿਣਾ, ਇਸ ਜਗਤ ਨੇ ਵੀ ਮਿਟ ਜਾਣਾ ਹੈ ਤਾਂ, ਹੇ ਮਨੁੱਖ! ਤੂੰ ਆਪਣੀ ਨਿੱਕੀ ਜਿਹੀ ਕਾਇਆ ਦਾ ਕਾਹਦਾ ਮਾਣ ਕਰ ਰਿਹਾ ਹੈਂ?

**੪. ਅਭਾਖਿਆ**

*ਅਭਾਖਿਆ ਕਾ ਕੁਠਾ ਬਕਰਾ ਖਾਣਾ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੨)*

ਗੁਰਬਾਣੀ ਸਟੀਕਾਂ ਅਨੁਸਾਰ ਅਭਾਖਿਆ ਦੇ ਅਰਥ ਕਿਸੇ ਦੂਜੀ ਬੋਲੀ ਦਾ, ਕਿਸੇ ਓਪਰੀ ਬੋਲੀ ਦਾ ਕੀਤੇ ਹੋਏ ਹਨ, ਪਰ ਸਵਾਲ ਇਹ ਪੈਦਾ ਹੁੰਦਾ ਹੈ ਕਿ ਦੂਸਰੀ ਬੋਲੀ ਕਿਹੜੀ? ਇਹ ਸਵਾਲ ਦਾ ਜਵਾਬ ਵੀ ਗੁਰੂ ਸਾਹਿਬ ਦੀਆਂ ਵਿਚਾਰਾਂ ਵਿੱਚੋਂ ਹੀ ਮਿਲ ਜਾਂਦਾ ਹੈ। ਸਤਿਗੁਰੂ ਇਸਲਾਮਿਕ ਮਤ ਦੇ ਅਹਿਲਕਾਰਾਂ ਦੇ ਘਰ ਸਨਾਤਨ ਮਤ ਦੇ ਬ੍ਰਾਹਮਣ *ਪੂਰਹਿ ਨਾਦ* ਦਾ ਜ਼ਿਕਰ ਕਰ ਰਹੇ ਹਨ। ਮੁਸਲਮਾਨੀ ਮਤ ਦੀ ਮੂਲ ਭਾਸ਼ਾ ਅਰਬੀ ਹੈ। ਅਭਾਖਿਆ ਦੋ ਸ਼ਬਦਾਂ ਦੇ ਜੋੜ— ਅਰਬੀ+ਭਾਖਿਆ ਤੋਂ ਬਣਿਆ ਸ਼ਬਦ ਹੈ।

ਜੇਕਰ ਇਸ ਨੂੰ ਹੋਰ ਖੋਲ੍ਹ ਕੇ ਸਮਝਿਆ ਜਾਵੇ ਤਾਂ ਸਰਲ-ਅਰਥ ਇਸ ਤਰ੍ਹਾਂ ਦੇ ਬਣਨਗੇ— 'ਅਰਬੀ ਭਾਸ਼ਾ ਵਿਚ ਆਖਿਆ ਕਲਮਾ।' ਅਰਬੀ ਭਾਸ਼ਾ ਵਿਚ (ਕਲਮਾ) ਕਹਿ ਕੇ ਬਕਰੇ ਨੂੰ ਕੋਹਿਆ ਗਿਆ ਹੈ।

**੫. ਆਕੀ**

*ਦਿਲਿ ਖੋਟੈ ਆਕੀ ਫਿਰਨਿ੍ ਬੰਨਿ੍ ਭਾਰੁ ਉਚਾਇਨਿ੍ ਛਟੀਐ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੬)*

ਅਰਬੀ ਭਾਸ਼ਾ ਦਾ ਇਹ ਸ਼ਬਦ; ਜਿਸ ਦੇ ਅਰਥ ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ 'ਆਗਿਆ ਭੰਗ ਕਰਨ ਵਾਲਾ' ਤੇ 'ਬਾਗੀ' ਦਿੱਤੇ ਹਨ। ਅਕਸਰ ਹੀ ਮਨੁੱਖ ਨੂੰ ਇਤਿਹਾਸ ਪੜ੍ਹਨ ਲੱਗਿਆਂ ਪਤਾ ਚੱਲਦਾ ਹੈ ਕਿ ਫਲਾਣਾ ਰਾਜਾ ਆਕੀ ਹੋ ਗਿਆ ਸੀ। ਆਕੀ ਸ਼ਬਦ ਸੰਖੇਪ ਹੈ। ਦੋ ਸ਼ਬਦਾਂ ਦੇ ਜੋੜ ਤੋਂ ਇਹ ਸ਼ਬਦ ਬਣਿਆ ਹੈ— ਆਕੀ : ਆਗਿਆ ਤੋਂ ਇਨਕਾਰੀ। ਆ : ਆਗਿਆ ਦਾ, ਕੀ : ਇਨਕਾਰੀ ਦਾ। ਭਾਵ ਜੋ ਹੁਕਮ ਨੂੰ ਨਹੀਂ ਮੰਨਦਾ। ਫੁਰਮਾਨ ਹੈ :

*ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੯੨)*

ਭਾਈ ਸੱਤਾ ਜੀ ਤੇ ਭਾਈ ਬਲਵੰਡ ਜੀ ਜ਼ਿਕਰ ਕਰ ਰਹੇ ਹਨ ਕਿ— ਕਰਤਾਰਪੁਰ ਵਿਖੇ ਗੁਰੂ ਨਾਨਕ ਸਾਹਿਬ ਜੀ ਦੇ ਸਪੁੱਤਰ ਗੁਰੂ ਜੀ ਦੀ ਆਗਿਆ ਮੰਨਣ ਤੋਂ ਇਨਕਾਰੀ ਹੋਏ, ਜਦਕਿ ਭਾਈ ਲਹਿਣਾ ਜੀ ਨੇ ਹੁਕਮ ਮੰਨਿਆ ਤਾਂ ਉਨ੍ਹਾਂ ਨੂੰ ਗੁਰਿਆਈ ਪ੍ਰਾਪਤ ਹੋਈ।

## ੬. ਕੜਿਆ

*ਲਿਖਿ ਲਿਖਿ ਪੜਿਆ ॥ ਤੇਤਾ ਕੜਿਆ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੭)*

'ਆਸਾ ਕੀ ਵਾਰ' ਵਿਚ ਦਰਜ ਇਹ ਸ਼ਬਦ ਸਰੋਤਿਆਂ (ਜਗਿਆਸੂ-ਜਨਾਂ) ਦੇ ਦਿਮਾਗ ਦੇ ਵਿਚ ਬਹੁਤ ਵਾਰ ਆਉਂਦਾ ਹੈ। ਸੁਣਨ ਵਾਲੇ ਦੇ ਮਨ ਵਿਚ ਇਸ ਦੇ ਅਰਥ ਸਮਝਣ ਦੀ ਬੜੀ ਤਾਂਘ ਪੈਦਾ ਹੁੰਦੀ ਹੈ ਕਿ 'ਕੜਿਆ' ਕੀ ਹੈ? ਪ੍ਰੋ. ਸਾਹਿਬ ਸਿੰਘ ਨੇ 'ਗੁਰਬਾਣੀ ਪਾਠ ਦਰਪਣ' ਵਿਚ ਇਸ ਦਾ ਅਰਥ 'ਅਹੰਕਾਰੀ' ਕੀਤਾ ਹੈ ਜੋ ਠੀਕ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ ਇਸ ਦੇ ਅਰਥ— ਬੰਨਿਆ, ਬੰਧਨਾਂ ਵਿਚ ਫਸਿਆ, ਤਪਿਆ, ਰਿਝਿਆ ਕੀਤੇ ਹਨ। ਫਿਰ ਸੁਣਨ ਵਾਲੇ ਨੂੰ ਲੱਗਦਾ ਕਿ ਸ਼ਾਇਦ ਸਤਿਗੁਰਾਂ ਦੇ ਸਮੇਂ ਇਸ ਤਰ੍ਹਾਂ ਬੋਲਿਆ ਜਾਂਦਾ ਹੋਵੇ। ਹੁਣ ਸਮਾਂ ਬਦਲੇ ੫੫੦ ਸਾਲ ਲੰਘ ਗਏ ਹਨ, ਸ਼ਾਇਦ ਅਸੀਂ ਹੁਣ ਇਹ ਸ਼ਬਦ ਨਾ ਵਰਤ ਰਹੇ ਹੋਈਏ। ਕੜਿਆ ਸ਼ਬਦ ਸੰਖੇਪ ਹੈ, ਅਸੀਂ ਵੀ ਇਸ ਸ਼ਬਦ ਦੀ ਵਰਤੋਂ ਕਰਦੇ ਹਾਂ। ਸਾਨੂੰ ਇਸ ਸ਼ਬਦ ਦੇ ਅਰਥ ਸਮਝਣ ਵਾਸਤੇ ਆਪਣੀ ਮੱਤ ਅਨੁਸਾਰ ਇਸ ਵਿਚ ਅਗੇਤਰ 'ਆ' ਲਗਾਉਣਾ ਪਵੇਗਾ। ਜਿਸ ਤੋਂ ਪਤਾ ਲੱਗੇਗਾ ਕਿ ਕੜਿਆ : ਆਕੜਿਆ ਦਾ ਸੰਖੇਪ ਹੈ।

ਸਤਿਗੁਰੂ ਜੀ ਸਮਝਾਅ ਰਹੇ ਹਨ ਕਿ ਮਨੁੱਖ ਜਿੰਨਾ ਲਿਖਿਆ-ਪੜ੍ਹਿਆ ਹੈ, ਉਨ੍ਹਾਂ ਹੀ ਮਨੁੱਖ ਅਹੰਕਾਰੀ ਹੋ ਜਾਂਦਾ ਹੈ। ਇਕ ਦਸਵੀਂ ਜਮਾਤ ਪੜ੍ਹੇ ਵਿਅਕਤੀ ਦੇ ਅੰਦਰ ਇੰਨਾ ਅਹੰਕਾਰ ਨਹੀਂ ਹੁੰਦਾ ਜਿੰਨਾ ਬੀ. ਏ. ਜਾਂ ਐਮ. ਏ. ਤਕ ਪੜ੍ਹੇ ਵਾਲੇ ਦੇ ਅੰਦਰ ਤੇ ਇਸੇ ਤਰ੍ਹਾਂ ਬੀ. ਏ., ਐਮ. ਏ. ਪੜ੍ਹੇ ਅੰਦਰ ਇੰਨਾ ਅਹੰਕਾਰ ਨਹੀਂ ਹੁੰਦਾ ਜਿੰਨਾ ਪੀ. ਐਚ. ਡੀ. ਵਾਲੇ ਦੇ ਅੰਦਰ ਹੁੰਦਾ ਹੈ। ਸਮੁੱਚਾ ਭਾਵ ਇਹ ਹੈ ਕਿ ਬਿਨਾਂ ਵਿਚਾਰ ਤੋਂ ਪੜ੍ਹਾਈ ਕੇਵਲ ਅਹੰਕਾਰ ਹੀ ਪੈਦਾ ਕਰਦੀ ਹੈ। ਫੁਰਮਾਨ ਹੈ :

*ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦)*

## ੮. ਗੋਸਟਿ

ਰਾਮਕਲੀ ਮਹਲਾ ੧ ਸਿਧ ਗੋਸਟਿ (ਰਾਮਕਲੀ, ਮ: ੧)

"ਰਾਗ ਰਾਮਕਲੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ 'ਸਿਧ ਗੋਸਟਿ'।" ਪ੍ਰੋ. ਸਾਹਿਬ ਸਿੰਘ ਹੋਰਾਂ ਨੇ ਤਾਂ ਕੇਵਲ ਇਤਨੇ ਹੀ ਅਰਥ ਦਿੱਤੇ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ ਇਸ ਦੇ ਅਰਥ— ਸਭਾ ਵਿਚ ਵਾਰਤਾਲਾਪ, ਚਰਚਾ ਆਦਿਕ ਕੀਤੇ ਹਨ ਜੋ ਬਿਲਕੁਲ ਠੀਕ ਹਨ, ਪਰ ਪੂਰੀ ਤਰ੍ਹਾਂ 'ਗੋਸਟਿ' ਸ਼ਬਦ ਨੂੰ ਨਹੀਂ ਖੋਲਦੇ। ਪੜ੍ਹਨ ਵਾਲੇ ਦੇ ਮਨ ਨੂੰ ਪੂਰੀ ਤਰ੍ਹਾਂ ਦੇ ਨਾਲ ਤ੍ਰਿਪਤੀ ਨਹੀਂ ਮਿਲਦੀ। ਪਰ ਗੁਰੂ ਨਾਨਕ ਸਾਹਿਬ ਨੇ ਸ਼ੁਰੂ ਦੇ ਵਿਚ ਇਸ ਸ਼ਬਦ ਨੂੰ ਖੋਲਿਆ ਹੈ :

*ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੮)*

ਗੋਸਟ ਗੱਲ ਹੋਵੇ ਸਾਹਮਣੇ ਟਿਕ ਕੇ, ਦਾ ਸੰਖੇਪ ਹੈ। ਜਦ ਦੋ ਜਾਂ ਇਸ ਤੋਂ ਵੱਧ ਮਨੁੱਖ ਟਿਕ ਕੇ ਆਹਮਣੇ-ਸਾਹਮਣੇ ਸਵਾਲ-ਜਵਾਬ ਕਰਦੇ ਹਨ ਤਾਂ ਉਸ ਨੂੰ 'ਗੋਸਟਿ' ਕਿਹਾ ਜਾਂਦਾ ਹੈ। ਸਿਧਾਂ ਨੇ ਟਿਕ ਕੇ ਸਵਾਲ ਕੀਤੇ, ਸਤਿਗੁਰੂ ਨੇ ਜਵਾਬ ਦਿੱਤੇ। ਲਾਭ ਇਹ ਹੋਇਆ ਕਿ ਸਿਧਾਂ ਦੇ ਅੰਦਰ ਸ਼ਾਂਤੀ ਪੈਦਾ ਹੋਈ। ਇਸ ਬਾਬਤ ਭਾਈ ਗੁਰਦਾਸ ਜੀ ਫੁਰਮਾਉਂਦੇ ਹਨ :

*ਬਾਬੇ ਕੀਤੀ ਸਿਧਿ ਗੋਸਟਿ ਸਬਦਿ ਸਾਂਤਿ ਸਿਧਾਂ ਵਿਚਿ ਆਈ।*

*(ਵਾਰ ੧:੪੪)*

ਗੋਸਟਿ ਵਿਚ ਕੇਵਲ ਬੋਲਣ ਦੀ ਹੀ ਪ੍ਰਕਿਰਿਆ ਹੁੰਦੀ ਹੈ, ਭਾਵ ਕਿ ਜ਼ੁਬਾਨ ਦੀ ਹੀ ਵਰਤੋਂ ਕੀਤੀ ਜਾਂਦੀ ਹੈ, ਜਦਕਿ ਮਨੁੱਖ ਦਾ ਬਾਕੀ ਸਾਰਾ ਸਰੀਰ ਟਿਕਿਆ ਹੁੰਦਾ ਹੈ।

**੯. ਦਿਬ ਦ੍ਰਿਸਟਿ :**

*ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੨੨)*

'ਰਾਮਕਲੀ ਰਾਗ' ਦੇ ਅੰਦਰ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੁਆਰਾ ਉਚਾਰਨ 'ਅਨੰਦ ਸਾਹਿਬ' ਬਾਣੀ ਵਿਚ ਇਸ ਦਾ ਜ਼ਿਕਰ ਹੈ। ਨੇਤਰ, ਅੱਖਾਂ ਨੂੰ ਸੰਬੋਧਨ ਕਰਦਿਆਂ ਸਤਿਗੁਰੂ ਜੀ ਜ਼ਿਕਰ ਕਰਦੇ ਹਨ ਕਿ ਗੁਰੂ ਦੇ ਮਿਲਣ ਦੇ ਨਾਲ 'ਦਿਬ ਦ੍ਰਿਸਟਿ' ਪ੍ਰਾਪਤ ਹੋ ਜਾਂਦੀ ਹੈ। ਪ੍ਰੋ. ਸਾਹਿਬ ਸਿੰਘ ਹੋਰਾਂ ਨੇ 'ਗੁਰਬਾਣੀ ਪਾਠ ਦਰਪਣ' ਵਿਚ ਇਸ ਦੇ ਅਰਥ— ਚਮਕੀਲੀ, ਰੌਸ਼ਨ ਕੀਤੇ ਹਨ।

ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ ਇਸ ਦੇ ਅਰਥ ਅਲੌਕਿਕ ਦ੍ਰਿਸਟਿ, ਜਿਸ ਦੇ ਨਾਲ ਸਾਰੇ ਗੁਪਤ ਅਸਥਾਨ ਨਜ਼ਰ ਆਉਣ, ਕੀਤੇ ਹਨ। ਗੁਰਬਾਣੀ ਵਿਚ ਗੁਰੂ ਸਾਹਿਬ ਨੇ ਇਸ ਦੀ ਵਿਆਖਿਆ ਕੀਤੀ ਹੈ। ਇਹ ਸ਼ਬਦ ਸ੍ਰੀ ਗੁਰੂ ਨਾਨਕ ਸਾਹਿਬ ਦੇ ਸ਼ਬਦ ਦਾ ਸੰਖੇਪ ਹੈ :-

ਦਿਬ : *ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ ॥*

ਦ : ਦੇਖ

ਿ : ਅਦ੍ਰਿਸਟ

ਬ : ਬਿਸਮਾਦੀ

ਭਾਵ ਜਿਸ ਨੂੰ ਗੁਰੂ ਮਿਲ ਪਿਆ ਹੈ ਉਸ ਨੂੰ ਅਦ੍ਰਿਸ਼ਟ ਪਰਮਾਤਮਾ ਸਾਰੇ ਪਾਸੇ ਨਜ਼ਰ ਆਉਣ ਦੇ ਕਾਰਨ; ਉਸ ਦੇ ਸਾਰੇ ਦੁਖ ਬਿਸਰ ਜਾਂਦੇ ਹਨ, ਬਿਸਮਾਦ ਸਦੀਵੀ ਤੌਰ 'ਤੇ ਉਸ ਦੇ ਮਨ ਦੇ ਉੱਪਰ ਛਾਇਆ ਰਹਿੰਦਾ ਹੈ।

**੧੦. ਬਾਬੋਲਾ**

*ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੯)*

ਇਹ ਸ਼ਬਦ ਗੁਰਬਾਣੀ ਵਿਚ 'ਬਾਬੋਲਾ', 'ਬਾਬੁਲ' ਰੂਪ ਦੇ ਵਿਚ ਕਈ ਵਾਰ ਆਇਆ ਹੈ।

ਗੁਰੂ ਸਾਹਿਬ ਨੇ ਇਹ ਸ਼ਬਦ ਪਰਮਾਤਮਾ ਦੇ ਪ੍ਰਤੀ ਵਰਤਿਆ ਹੈ ਅਤੇ ਸੰਸਾਰ ਵਿਚ ਲੜਕੀ ਦੇ ਪਿਤਾ ਨੂੰ 'ਬਾਬੁਲ' ਕਿਹਾ ਜਾਂਦਾ ਹੈ।

'ਮਹਾਨ ਕੋਸ਼' ਵਿਚ ਪਿਤਾ, ਬਾਪ, ਕਰਤਾਰ, ਜੋ ਸਭ ਦਾ ਪਿਤਾ ਹੈ, ਵਿਚ ਬਾਬੁਲ ਦੇ ਅਰਥ ਦਰਜ ਹਨ। ਪਰਮਾਤਮਾ ਦਾ, ਲੜਕੀ ਦੇ ਪਿਤਾ ਦਾ ਇਹ ਨਾ ਕ੍ਰਿਆ ਦੇ ਕਰਕੇ ਪਿਆ ਹੈ :-

ਬਾਬੋਲਾ : ਬਹੁਤ ਮਿੱਠਾ ਬੋਲਾਇਆ

ਬ : ਬਹੁਤ

ਾ : ਮਿੱਠਾ

ਬੋਲਾ : ਬੋਲਾਇਆ ਦਾ ਹੈ।

ਅਕਸਰ ਹੀ ਪਿਤਾ ਆਪਣੀ ਧੀ ਨੂੰ ਬੜੀ ਮਿਠਾਸ ਦੇ ਨਾਲ ਬੁਲਾਉਂਦਾ ਹੈ। ਪਰਮਾਤਮਾ ਤਾਂ ਸਦਾ ਹੀ ਮਿੱਠਾ ਬੋਲਦਾ ਹੈ। ਗੁਰੂ ਸਾਹਿਬ ਤਾਂ ਆਪ ਜ਼ਿਕਰ ਕਰਦੇ ਹਨ ਕਿ ਕੁਝ ਐਸਾ ਵੀ ਹੈ ਜੋ ਪਰਮਾਤਮਾ ਨਹੀਂ ਜਾਣਦਾ। ਮਨੁੱਖ ਉਨ੍ਹਾਂ (ਗੁਰੂ ਸਾਹਿਬ) ਦੀ ਗੱਲ ਸੁਣ ਕੇ ਹੈਰਾਨ ਹੋਵੇਗਾ ਕਿ ਐਸਾ ਕੀ ਹੈ? ਜੋ ਪਰਮਾਤਮਾ ਨਹੀਂ ਜਾਣਦਾ! ਅਸੀਂ ਤਾਂ ਰੋਜ਼ ਪੜ੍ਹਦੇ-ਸੁਣਦੇ ਹਾਂ ਕਿ ਪਰਮਾਤਮਾ ਸਭ ਕੁਝ ਜਾਣਦਾ ਹੈ। ਫੁਰਮਾਨ ਹੈ:

*ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥*
*ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥*
*ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੪)*

ਪੰਚਮ ਪਾਤਸਾਹ ਫੁਰਮਾਉਂਦੇ ਹਨ ਕਿ ਸਾਡਾ ਸੁਆਮੀ ਮਿੱਠਾ ਬੋਲਣ ਵਾਲਾ ਹੈ, ਇਹ ਤਾਂ ਬਹੁਤ ਸੁਣਿਆ! ਅਸੀਂ ਇਹ ਯਾਦ ਕਰ ਕੇ ਥੱਕ ਗਏ ਹਾਂ ਕਿ ਕੀ ਕਦੀ ਕੋਈ ਬਚਨ ਉਸ (ਪ੍ਰਭੂ-ਪਰਮਾਤਮਾ) ਨੇ ਕੌੜਾ ਵੀ ਬੋਲਿਆ ਹੈ? ਕੌੜਾ ਬੋਲਣਾ ਉਹ ਜਾਣਦਾ ਹੀ ਨਹੀਂ ਹੈ! ਆਮ ਤੌਰ 'ਤੇ ਮਨੁੱਖ ਕਹਿ ਦਿੰਦਾ ਹੈ ਕਿ ਸਚਾਈ ਕੌੜੀ ਹੁੰਦੀ ਹੈ। ਇਹ ਪੱਛਮ ਦੀ ਕਹਾਵਤ Truth Tastes Bitter ਦਾ ਅਨੁਵਾਦ ਹੈ। ਪਰੰਤੂ ਇੱਥੇ ਸਾਰੀ ਬਾਣੀ ਸੱਚੀ ਹੈ ਤੇ ਬੜੀ ਮਿੱਠੀ ਹੈ, ਕਿਉਂਕਿ ਇਹ ਪਿਤਾ ਪਰਮਾਤਮਾ ਬਾਬੁਲ ਦੀ ਹੈ। 

# ਗੁਰਮਤਿ ਵਿਚ ਇਸਤਰੀ ਦਾ ਸਤਿਕਾਰ ਤੇ ਬਰਾਬਰਤਾ

*-ਬੀਬੀ ਪ੍ਰਕਾਸ਼ ਕੌਰ**

ਆਦਿ ਕਾਲ ਤੋਂ ਇਸਤਰੀ ਘਿਰਣਾ ਦੀ ਪਾਤਰ ਰਹੀ ਹੈ। ਮਰਦ ਪ੍ਰਧਾਨ ਸਮਾਜ ਹੋਣ ਕਰਕੇ ਸਾਰੀਆਂ ਆਰਥਿਕ, ਸਮਾਜਿਕ, ਧਾਰਮਿਕ ਤੇ ਰਾਜਸੀ ਸ਼ਕਤੀਆਂ ਮਰਦ ਦੇ ਕੋਲ ਸਨ। ਇਸਤਰੀ ਨੂੰ ਮਰਦ ਨੇ ਆਪਣੇ ਅਧੀਨ ਐਸ਼-ਪ੍ਰਸਤੀ ਤੇ ਘਰੇਲੂ ਕੰਮ-ਕਾਜ ਲਈ ਰੱਖਿਆ ਹੋਇਆ ਸੀ। ਇਸਤਰੀ ਦੇ ਮਨ ਦੀ ਪੀੜਾ, ਮਨ ਦੀ ਰੀਝ, ਸੱਧਰ ਤੇ ਸੁਤੰਤਰਤਾ ਵੱਲ ਬਿਲਕੁਲ ਧਿਆਨ ਨਹੀਂ ਦਿੱਤਾ ਜਾਂਦਾ ਸੀ। ਇਸਤਰੀ ਦੀ ਸਥਿਤੀ ਪੀੜ੍ਹੀਓਂ-ਦਰ-ਪੀੜ੍ਹੀ ਵਿਗੜਦੀ ਜਾ ਰਹੀ ਸੀ। ਇਸਤਰੀ ਦੇ ਉੱਚੇ-ਸੁੱਚੇ ਗੁਣ, ਸੰਜਮ, ਸਹਿਣਸ਼ੀਲਤਾ, ਨਿਮਰਤਾ, ਸੇਵਾ ਭਾਵ, ਪਿਆਰ, ਤਿਆਗ, ਸਬਰ-ਸੰਤੋਖ ਤੇ ਸਖਤ ਮਿਹਨਤ ਆਦਿ ਸ੍ਰੇਸ਼ਟ ਗੁਣਾਂ ਵੱਲ ਕਿਸੇ ਨੇ ਵੀ ਗੌਰ ਨਹੀਂ ਕੀਤਾ। ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਆਦਿ ਕਾਲ ਤੋਂ ਹੀ ਇਸਤਰੀ ਨੂੰ ਮਰਦ ਦੇ ਤਸੀਹੇ ਸਹਿਣੇ ਪਏ ਅਤੇ ਉਸ ਦੀ ਅਵਾਜ਼ ਨੂੰ ਦੱਬੀ ਰੱਖਿਆ ਗਿਆ।

ਚਰਮ ਸੀਮਾਂ 'ਤੇ ਪਹੁੰਚ ਚੁੱਕੇ ਅਜਿਹੇ ਅੱਤਿਆਚਾਰ ਨੂੰ ਠੱਲ ਪਾਉਣ ਲਈ ਅਤੇ ਮਨੁੱਖ ਨੂੰ ਸਹੀ ਮਾਰਗ 'ਤੇ ਚਲਾਉਣ ਲਈ ਅਕਾਲ ਪੁਰਖ 'ਦੇ ਹੁਕਮ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਕਾਸ਼ ਧਾਰਿਆ। ਇਕੱਲੀ ਇਸਤਰੀ ਜਾਤੀ ਲਈ ਹੀ ਨਹੀਂ, ਸਗੋਂ ਜਿਸ ਮਨੁੱਖੀ ਵਰਗ ਉੱਤੇ ਜ਼ੁਲਮ, ਜ਼ਬਰ ਤੇ ਧੱਕਾ ਹੋ ਰਿਹਾ ਸੀ, ਉਸ ਦੀ ਬਾਂਹ ਫੜੀ। ਧਰਮੀ ਤੇ ਰਾਜਸੀ ਆਗੂਆਂ ਨਾਥਾਂ, ਜੋਗੀਆਂ, ਮੁੱਲਾਂ, ਮੁਲਾਣਿਆਂ, ਕਾਜ਼ੀਆਂ, ਪੰਡਤਾਂ ਤੇ ਰਾਜਿਆਂ ਵੱਲੋਂ ਕੀਤੇ ਜਾ ਰਹੇ ਮਾੜੇ ਕੰਮਾਂ ਦੀ ਡਟ ਕੇ ਨਿੰਦਾ ਕੀਤੀ। ਉਨ੍ਹਾਂ ਸਭ ਨੂੰ ਇਨਸਾਨੀਅਤ ਦਾ ਰਸਤਾ ਦਿਖਾਇਆ। ਗੁਰੂ ਸਾਹਿਬ ਜੀ ਵਿਸ਼ਵ ਦੇ ਪਹਿਲੇ ਕ੍ਰਾਂਤੀਕਾਰੀ ਸਮਾਜ-ਸੁਧਾਰਕ ਹੋਏ ਹਨ, ਜਿਨ੍ਹਾਂ ਨੇ ਬੁਲੰਦ ਅਵਾਜ਼ ਤੇ ਨਗਾਰੇ ਦੀ ਚੋਟ ਵਾਂਗ ਖੁਲ੍ਹ ਕੇ ਹੋਕਾ ਦਿੱਤਾ। ਗੁਰੂ ਜੀ ਨੇ ਨਿਰਭੈਤਾ ਨਾਲ ਸਮਕਾਲੀ ਰਾਜਿਆਂ ਤੇ ਧਾਰਮਿਕ ਕੱਟੜ-ਪੰਥੀਆਂ ਨੂੰ ਕਿਹਾ ਕਿ ਉਹ ਇਸਤਰੀ ਜਾਤੀ ਦਾ ਸਨਮਾਨ ਕਰਨ। ਰਾਜਿਆਂ ਦੇ ਮੂੰਹ 'ਤੇ ਕਰਾਰੀ ਚੋਟ ਮਾਰਦਿਆਂ ਗੁਰੂ ਜੀ ਨੇ ਕਿਹਾ ਕਿ ਤੁਸੀਂ ਆਪਣੀ ਜਨਮ-ਦਾਤੀ ਨੂੰ ਮੰਦਾ ਕਿਉਂ ਆਖਦੇ ਹੋ ਤੇ ਉਸ ਨੂੰ ਮਾੜਾ ਕਿਉਂ ਕਹਿੰਦੇ ਹੋ? ਇਸਤਰੀ ਤੋਂ ਹੀ ਤੁਸੀਂ ਸਭ ਜਨਮ ਲੈਂਦੇ ਹੋ, ਇਸਤਰੀ ਨਾਲ ਮੰਗਣੀ ਤੇ ਵਿਆਹ ਹੁੰਦੇ ਹਨ। ਜੇ ਇਸਤਰੀ ਮਰ ਜਾਵੇ ਤਾਂ ਦੂਸਰੀ ਇਸਤਰੀ ਭਾਲਦੇ ਹੋ, ਕਿਉਂਕਿ ਇਸਤਰੀ ਬਿਨਾਂ ਕੋਈ ਵੀ ਧਾਰਮਿਕ, ਸਮਾਜਿਕ ਤੇ ਭਾਈਚਾਰਕ ਕੰਮ ਚੱਲਦਾ ਹੀ ਨਹੀਂ।

ਜਿਸ ਇਸਤਰੀ ਤੋਂ ਬਿਨਾਂ ਮਨੁੱਖ ਦੀ ਹੋਂਦ ਹੀ ਨਹੀਂ ਅਤੇ ਜਿਸ ਦੇ ਬਿਨਾਂ ਮਨੁੱਖ

**ਟੈਗੋਰ ਨਗਰ, ਪਿੱਛੇ ਟੀ.ਵੀ. ਸੈਂਟਰ, ਜਲੰਧਰ-੧੪੪੦੦੨; ਮੋ. +੯੧੯੮੮੮੧੮੯੦੮੬*

ਰਹਿ ਹੀ ਨਹੀਂ ਸਕਦਾ, ਤਾਂ ਉਸ ਨੂੰ ਮਾਰਨਾ, ਉਸ ਉੱਤੇ ਜ਼ੁਲਮ ਅੱਤਿਆਚਾਰ ਕਰਨੇ ਤੇ ਉਸ ਨੂੰ ਗ਼ੁਲਾਮ ਬਣਾ ਕੇ ਰੱਖਣਾ, ਇਹ ਘੋਰ ਅਨਿਆਂ ਹੈ। ਇਸਤਰੀ ਵੀ ਉਨ੍ਹੀ ਹੀ ਸੁਤੰਤਰਤਾ ਅਤੇ ਬਰਾਬਰਤਾ ਦੀ ਹੱਕਦਾਰ ਹੈ, ਜਿੰਨਾ ਕਿ ਮਰਦ। ਇਸ ਦੇ ਪ੍ਰਮਾਣ ਵਜੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਵਨ ਬਚਨ ਅੰਕਿਤ ਹਨ :

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੩)*

ਇਸੇ ਤਰ੍ਹਾਂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੰਗਤ ਵਿਚ ਮਾਤਾ ਖੀਵੀ ਜੀ ਨੂੰ ਜੋ ਮਾਣ-ਸਤਿਕਾਰ ਮਿਲਿਆ, ਉਹ ਆਪਣੀ ਮਿਸਾਲ ਆਪ ਹੀ ਹੈ। ਗੁਰੂ-ਘਰ ਵਿਖੇ ਸਮੁੱਚੇ ਲੰਗਰ ਦੀ ਸੇਵਾ, ਆਈ-ਗਈ ਸਾਧ-ਸੰਗਤ ਦੀ ਸੇਵਾ ਆਦਿ ਸਭ ਉਨ੍ਹਾਂ ਦੀ ਦੇਖ-ਰੇਖ ਵਿਚ ਹੁੰਦੀ ਸੀ। ਮਾਤਾ ਖੀਵੀ ਜੀ ਨਿਮਰਤਾ, ਸ਼ਾਂਤੀ, ਧੀਰਜ, ਸਹਿਣਸ਼ੀਲਤਾ ਤੇ ਪਰਉਪਕਾਰ ਦੀ ਮੂਰਤ ਸਨ। ਉਹ ਨਾਮ ਰੰਗ ਵਿਚ ਰੰਗੇ ਹੋਏ ਰੱਬੀ ਮੂਰਤ ਸਨ। ਮਾਤਾ ਖੀਵੀ ਜੀ ਪਹਿਲੀ ਸਿੱਖ ਇਸਤਰੀ ਸਨ ਜਿਨ੍ਹਾਂ ਦੀ ਪ੍ਰਸੰਸਾ ਭਾਈ ਸਤਾ ਜੀ ਤੇ ਭਾਈ ਬਲਵੰਡ ਜੀ ਨੇ ਕੀਤੀ ਹੈ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ :

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੭)*

ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਮਤਿ ਪ੍ਰਚਾਰ ਲਈ ੨੨ ਮੰਜੀਆਂ (ਪ੍ਰਚਾਰਕ) ਵਿੱਚੋਂ ਦੋ ਮੰਜੀਆਂ ਇਸਤਰੀਆਂ ਨੂੰ ਦੇ ਕੇ ਮਰਦ ਦੇ ਬਰਾਬਰ ਦਾ ਮਾਣ-ਸਤਿਕਾਰ ਬਖ਼ਸ਼ਿਆ। ਗੁਰੂ ਸਾਹਿਬ ਜੀ ਨੇ ਇਸਤਰੀ ਨੂੰ ਘੁੰਡ ਕੱਢਣ ਦੇ ਰੀਤੀ-ਰਿਵਾਜ ਦਾ ਖਾਤਮਾ ਕਰਨ ਦਾ ਵੀ ਉਪਦੇਸ਼ ਦਿੱਤਾ। ਫਿਰ ਵਿਧਵਾ ਵਿਆਹ ਨੂੰ ਵੀ ਉਤਸ਼ਾਹਿਤ ਕੀਤਾ ਅਤੇ ਸਤੀ ਦੀ ਰਸਮ ਦੀ ਜ਼ੋਰਦਾਰ ਸ਼ਬਦਾਂ ਵਿਚ ਨਿਖੇਧੀ ਕੀਤੀ ਤੇ ਬਚਨ ਕਹੇ :

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੭)*

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਰਵਾਰ ਵਿਚ ਇਸਤਰੀ ਦਾ ਦਰਜਾ ਸਰਵ-ਸ੍ਰੇਸ਼ਟ ਦਰਸਾਇਆ ਤੇ ਫੁਰਮਾਇਆ :

*ਸਭ ਪਰਵਾਰੈ ਮਾਹਿ ਸਰੇਸਟ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩੭੧)*

ਇਸੇ ਤਰ੍ਹਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਵੀ ਪੀਰ ਸ਼ਾਹ ਦੌਲਾ ਨੇ ਪ੍ਰਸ਼ਨ ਕੀਤਾ ਸੀ ਕਿ ਔਰਤ ਕਿਆ ਤੇ ਫਕੀਰੀ ਕਿਆ? ਗੁਰੂ ਸਾਹਿਬ ਜੀ ਨੇ ਔਰਤ ਨੂੰ

ਈਮਾਨ ਕਹਿ ਕੇ ਉਸ ਦੇ ਮਨ ਅੰਦਰ ਇਸਤਰੀ ਬਾਰੇ ਪਏ ਭੁਲੇਖੇ ਨੂੰ ਦੂਰ ਕੀਤਾ। ਉਨ੍ਹਾਂ ਨੇ ਹਰ ਮਾਂ ਕੋਲ ਇਕ ਬੇਟੀ ਦੀ ਲੋੜ ਨੂੰ ਜ਼ਰੂਰੀ ਦਰਸਾਇਆ :

*ਸੀਲਵੰਤ ਕੰਨਿਆ ਇਕ ਹੋਵੇ। ਨਹੀਂ ਤਾ ਮਾਤਾ ਗ੍ਰਿਹਸਤ ਵਿਗੋਵੈ ॥*

*(ਗੁਰੂ ਬਿਲਾਸ ਪਾਤਸ਼ਾਹੀ ਛੇਵੀਂ, ਬਚਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ)*

ਜਦੋਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਕਹਿਲੂਰ ਦੇ ਰਾਜੇ ਪਾਸੋਂ ਨਵਾਂ ਨਗਰ ਵਸਾਉਣ ਲਈ ਜੋ ਜ਼ਮੀਨ ਖਰੀਦੀ ਸੀ, ਉਸ ਦਾ ਨਾਮ 'ਚੱਕ ਨਾਨਕੀ' ਰੱਖਿਆ, ਜੋ ਉਨ੍ਹਾਂ ਦੇ ਆਪਣੇ ਮਾਤਾ ਜੀ ਪ੍ਰਤੀ ਪਿਆਰ ਤੇ ਮਾਣ-ਸਤਿਕਾਰ ਦੀ ਭਾਵਨਾ ਨੂੰ ਪ੍ਰਗਟ ਕਰਦਾ ਹੈ। ਉਨ੍ਹਾਂ ਦੇ ਮਹਿਲ ਮਾਤਾ ਗੁਜਰੀ ਜੀ ਨੇ ਵੀ ਗੁਰੂ-ਪਤੀ ਨੂੰ ਦਿੱਲੀ ਵਿਖੇ ਸ਼ਹੀਦੀ ਦੇਣ ਲਈ ਖ਼ੁਦ ਤੋਰਿਆ ਅਤੇ ਪਿੱਛੋਂ ਪੁੱਤਰ ਦਸਵੇਂ ਪਾਤਸ਼ਾਹ ਦੀ ਜ਼ਿੰਮੇਵਾਰੀ ਨੂੰ ਨਿਭਾਇਆ ਤੇ ਆਪਣੇ ਪੋਤਰਿਆਂ ਵਿਚ ਸਿੱਖੀ ਸਿਦਕ ਦਾ ਜਜ਼ਬਾ ਭਰਨ ਲਈ ਇਕ ਵੱਡੀ ਭੂਮਿਕਾ ਨਿਭਾਈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ. ਨੂੰ ਖਾਲਸਾ-ਪੰਥ ਦੀ ਸਾਜਨਾ ਕੀਤੀ ਤਾਂ ਵੀ ਇਸਤਰੀ ਨੂੰ ਵੀ ਅੰਮ੍ਰਿਤ ਦੀ ਦਾਤ ਤੋਂ ਲਾਂਭੇ ਨਹੀਂ ਰੱਖਿਆ ਅਤੇ ਉਨ੍ਹਾਂ ਨੂੰ ਖੰਡੇ-ਬਾਟੇ ਦੀ ਪਾਹੁਲ ਦੇ ਕੇ ਸਿੰਘਣੀਆਂ ਭਾਵ ਸ਼ੇਰਨੀਆਂ ਬਣਾ ਦਿੱਤਾ। ਇਸ ਦੇ ਨਾਲ ਹੀ ਇਸਤਰੀ ਨੂੰ ਆਪਣੇ ਨਾਮ ਨਾਲ 'ਕੌਰ' ਸ਼ਬਦ ਲਗਾਉਣ ਦੀ ਤਾਕੀਦ ਕੀਤੀ।

ਗੁਰੂ-ਕਾਲ ਵਿਚ ਹੋਏ ਗੁਰਮਤਿ ਦੇ ਮਹਾਨ ਲਿਖਾਰੀ ਭਾਈ ਗੁਰਦਾਸ ਜੀ ਦੁਆਰਾ ਗੁਰਮਤਿ ਦਾ ਸੰਦੇਸ਼ ਇਸਤਰੀ ਦੇ ਸਨਮਾਨ ਦੀ ਅਤਿ ਉੱਤਮ ਉਦਾਹਰਨ ਹੈ :

*-ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ । (ਵਾਰ ੨੯:੧੧)*

*-ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ। (ਵਾਰ ੬:੮)*

ਭਗਤ ਸਾਹਿਬਾਨ ਅਤੇ ਹੋਰਨਾਂ ਗੁਰਮੁਖਾਂ ਨੇ ਵੀ ਇਸਤਰੀਆਂ ਪ੍ਰਤੀ ਸਨਮਾਨ ਅਤੇ ਮਰਦ ਦੇ ਬਰਾਬਰ ਅਧਿਕਾਰ ਦੇਣ ਦਾ ਅਹਿਦ ਕੀਤਾ। ਸਿੱਖ ਧਰਮ ਵਿਚ ਇਸਤਰੀ ਦੇ ਸਨਮਾਨ ਤੇ ਸਤਿਕਾਰ ਦੀ ਹੀ ਗੱਲ ਨਹੀਂ ਕੀਤੀ, ਸਗੋਂ ਮਰਦਾਂ ਨੂੰ ਵੀ ਇਹ ਸਿੱਖਿਆ ਦਿੱਤੀ ਕਿ ਉਹ ਪਰਾਈ ਇਸਤਰੀ ਨੂੰ ਆਪਣੀ ਧੀ, ਭੈਣ ਤੇ ਮਾਂ ਦੇ ਤੁਲ ਸਮਝਣ ਅਤੇ ਉਨ੍ਹਾਂ ਪ੍ਰਤੀ ਕਿਸੇ ਤਰ੍ਹਾਂ ਦੀ ਬੁਰੀ ਭਾਵਨਾ ਮਨ ਵਿਚ ਨਾ ਲਿਆਉਣ:

*ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੬੪)*

ਸਿੱਖ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸਿੰਘਣੀਆਂ ਨੇ ਵੀ ਉਸੇ ਤਰ੍ਹਾਂ ਮਰਦਾਂ ਨਾਲ ਸੂਰਬੀਰਤਾ ਅਤੇ ਬਹਾਦਰੀ ਦੇ ਜੌਹਰ ਵਿਖਾਏ, ਜਿਵੇਂ ਸਿੰਘਾਂ ਨੇ ਵਿਖਾਏ ਸਨ। ਸੋ ਇਸਤਰੀ ਕਮਜ਼ੋਰ ਤੇ ਬੁਜ਼ਦਿਲ ਨਹੀਂ, ਉਹ ਬਲਵਾਨ ਸ਼ਕਤੀ ਦਾ ਪ੍ਰਤੀਕ ਹੈ। ਅਜੋਕੇ ਸਮੇਂ ਵੀ ਇਸਤਰੀਆਂ ਪੜ੍ਹ-ਲਿਖ ਕੇ ਮਰਦਾਂ ਵਾਂਗ ਸਕੂਲਾਂ, ਕਾਲਜਾਂ, ਦਫ਼ਤਰਾਂ, ਪੁਲਾੜ ਵਿਗਿਆਨ, ਜਲ, ਥਲ ਤੇ ਹਵਾਈ ਸੈਨਾ ਤੋਂ ਇਲਾਵਾ ਸਮਾਜਿਕ, ਧਾਰਮਿਕ, ਰਾਜਨੀਤਿਕ ਆਦਿ ਹਰ ਖੇਤਰ ਵਿਚ ਮਰਦ ਦੇ ਬਰਾਬਰ ਕੰਮ ਕਰ

ਰਹੀਆਂ ਹਨ। ਸਿੱਖ ਧਰਮ ਵੱਲੋਂ ਇਸਤਰੀ ਦੇ ਹੱਕ, ਇਨਸਾਫ਼ ਲਈ ਪਹਿਲ-ਕਦਮੀਂ ਕਰਨ ਕਰਕੇ ਹੀ ਇਸਤਰੀ ਦੇ ਹਾਲਾਤਾਂ ਵਿਚ ਸੁਧਾਰ ਹੋਣਾ ਸ਼ੁਰੂ ਹੋਇਆ ਹੈ। ਭਾਵੇਂ ਇਸਤਰੀਆਂ ਲਈ ਬਰਾਬਰਤਾ, ਸਮਾਨਤਾ ਦੇ ਸਰਕਾਰ ਵੱਲੋਂ ਕਾਨੂੰਨ ਬਣੇ ਹੋਏ ਹਨ, ਪਰ ਫਿਰ ਵੀ ਇਸਤਰੀਆਂ 'ਤੇ ਮਾਨਸਿਕ, ਸਰੀਰਕ ਤੌਰ 'ਤੇ ਜ਼ੁਲਮ ਹੋ ਰਿਹਾ ਹੈ। ਹਾਲੇ ਵੀ ਕਿਤੇ ਦਹੇਜ ਸਮੱਸਿਆ, ਭਰੂਣ ਹੱਤਿਆ, ਸਰੀਰਕ ਸ਼ੋਸ਼ਣ, ਤੇਜ਼ਾਬੀ ਹਮਲੇ ਆਦਿ ਹੋ ਰਹੇ ਹਨ।

'ਸਿੱਖ ਰਹਿਤ ਮਰਯਾਦਾ' ਅਨੁਸਾਰ ਕੁੜੀਮਾਰ ਨੂੰ ਤਨਖਾਹੀਆ ਕਰਾਰ ਦਿੱਤਾ ਗਿਆ ਹੈ। ਸਰਕਾਰ ਵੱਲੋਂ ਮਾਦਾ ਭਰੂਣ ਹੱਤਿਆ ਨੂੰ ਕਾਨੂੰਨੀ ਅਪਰਾਧ ਘੋਸ਼ਿਤ ਕੀਤਾ ਹੈ ਤੇ ਦੋਸ਼ੀ ਨੂੰ ਸਜ਼ਾ ਜਾਂ ਜੁਰਮਾਨਾ ਵੀ ਹੈ, ਪਰ ਫਿਰ ਵੀ ਲੋਕਾਂ ਦੀ ਮਾਦਾ ਭਰੂਣ ਹੱਤਿਆ ਬਾਰੇ ਭੈੜੀ ਮਾਨਸਿਕਤਾ ਨੂੰ ਬਦਲ ਕੇ ਅਜਿਹੀ ਕੁਰੀਤੀ ਵਿਰੁੱਧ ਕ੍ਰਾਂਤੀ ਲਿਆਉਣ ਲਈ ਕੋਈ ਲਹਿਰ ਜਾਂ ਵਿਵਸਥਾ ਸਾਰਥਕ ਰੋਲ ਨਿਭਾ ਸਕਦੀ ਹੈ ਤਾਂ ਉਹ ਕੇਵਲ ਗੁਰਮਤਿ ਸਿੱਖਿਆ ਹੀ ਹੈ। ਗੁਰਮਤਿ ਫ਼ਿਲਾਸਫ਼ੀ ਅਤੇ ਰਹਿਤਨਾਮਿਆਂ ਵਿਚ ਵੀ ਇਸਤਰੀ ਨੂੰ ਮਰਦ ਦੇ ਬਰਾਬਰ ਦਾ ਸਥਾਨ ਪ੍ਰਾਪਤ ਹੈ। ਗੁਰਮਤਿ ਹਰ ਪ੍ਰਕਾਰ ਦੀ ਹਿੰਸਾ ਦੇ ਵਿਰੁੱਧ ਵੀ ਹੈ। ਗੁਰਬਾਣੀ ਵਿਚ ਕੰਨਿਆ ਨੂੰ ਮਾਰਨਾ ਮਹਾਂ ਪਾਪ ਕਿਹਾ ਗਿਆ ਹੈ :

*ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥*
*ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ ॥*
*ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੩)*

ਗੁਰਮਤਿ ਵਿਚ ਕੁੜੀਮਾਰ ਦਾ ਮੁਕੰਮਲ ਬਾਈਕਾਟ ਕਰ ਕੇ ਉਸ ਦੀ ਜ਼ੋਰਦਾਰ ਸ਼ਬਦਾਂ ਵਿਚ ਨਿਖੇਧੀ ਕੀਤੀ ਗਈ ਹੈ। ਰਹਿਤਨਾਮਾ ਭਾਈ ਦੇਸਾ ਸਿੰਘ ਤੇ ਭਾਈ ਨੰਦ ਲਾਲ ਜੀ ਅਨੁਸਾਰ :

*-ਕੁੜੀਮਾਰ ਆਦਿਕ ਹੈ ਜੇਤੇ ॥ ਮਨ ਤੇ ਦੂਰ ਤਿਆਗੇ ਤੇਰੇ ॥*
*-ਕੁੜੀਮਾਰ ਨਾਲ ਰੋਟੀ ਬੇਟੀ ਦਾ ਨਾਤਾ ਨਹੀਂ ਰੱਖਣਾ ॥*

ਸੋ ਰਹਿਤਨਾਮਿਆਂ ਵਿਚ ਵੀ ਇਸਤਰੀ ਨੂੰ ਸਤਿਕਾਰ ਤੇ ਬਰਾਬਰਤਾ ਦਿੱਤੀ ਗਈ ਹੈ। ਠੀਕ ਹੈ ਕਿ ਆਧੁਨਿਕ ਯੁੱਗ ਵਿਚ ਸਮਾਜ ਨੇ ਪੜ੍ਹ-ਲਿਖ ਕੇ ਕਾਫ਼ੀ ਤਰੱਕੀ ਕਰ ਲਈ ਹੈ, ਪਰ ਬਹੁਤੇ ਮਨੁੱਖਾਂ ਦੀ ਮਾਨਸਿਕ ਸੋਚ ਵਿਚ ਪਰਿਵਰਤਨ ਨਹੀਂ ਆਇਆ। ਇਸਤਰੀ ਲਈ ਵਿੱਦਿਆ ਅਤੇ ਆਰਥਿਕ ਸੁਤੰਤਰਤਾ ਦਾ ਵੀ ਹੋਣਾ ਜ਼ਰੂਰੀ ਹੈ। ਇਸਤਰੀ ਪ੍ਰਤੀ ਪੁਰਾਤਨ ਸੋਚ ਬਦਲਣ ਲਈ ਗੁਰਮਤਿ ਸਿੱਖਿਆ ਹੀ ਰੋਲ ਨਿਭਾ ਸਕਦੀ ਹੈ। ਗੁਰਮਤਿ ਅਨੁਸਾਰ ਇਸਤਰੀ ਤੇ ਮਰਦ ਵਿਚ ਕੋਈ ਭੇਦ ਨਹੀਂ, ਸਗੋਂ ਸਭ ਥਾਂ 'ਤੇ ਬਰਾਬਰਤਾ ਤੇ ਸਮਾਨਤਾ ਹੈ। ਸਦੀਵੀ ਹੱਲ ਇਹੀ ਹੈ ਕਿ ਸਿਰਫ ਗੁਰਬਾਣੀ ਅਨੁਸਾਰ ਜੀਵਿਆ ਜਾਵੇ ਫਿਰ ਉਹ ਦਿਨ ਦੂਰ ਨਹੀਂ ਜਦੋਂ ਇਸਤਰੀ ਆਪਣੇ ਘਰ-ਪਰਵਾਰ ਤੇ ਸਮਾਜ ਵਿਚ ਪੂਰੀ ਅਜ਼ਾਦੀ ਨਾਲ ਪੂਰਨ ਰੂਪ ਵਿਚ ਵਿਚਰ ਸਕੇਗੀ। ■

# ਕਾਜ਼ੀ ਨੂਰਦੀਨ ਰਚਾਇਤਾ ਜੰਗਨਾਮਾ ਦੇ ਸਿੱਖਾਂ ਪ੍ਰਤੀ ਮਨੋਭਾਵ

*-ਡਾ. ਅਮਰਜੀਤ ਕੌਰ ਇੱਬਣ ਕਲਾਂ**

ਜੰਗਨਾਮਾ ਰਚਨਾ ਕਾਜ਼ੀ ਨੂਰਦੀਨ ਦੀ ਹੈ। ਇਹ ਬਲੋਚਿਸਤਾਨ ਦੇ ਸ਼ਹਿਰ ਗੰਜਾਬੇ ਦਾ ਰਹਿਣ ਵਾਲਾ ਸੀ। ਅਹਿਮਦਸ਼ਾਹ ਅਬਦਾਲੀ ਜਦੋਂ ਸੱਤਵੀਂ ਵਾਰ (੧੭੬੪ ਈ.) ਵਿਚ ਪੰਜਾਬ ਵੱਲ ਆਇਆ ਸੀ ਤਾਂ ਉਸ ਸਮੇਂ ਅਹਿਮਦਸ਼ਾਹ ਦੇ ਨਾਲ ਬਲੋਚਾਂ ਦਾ ਸਰਦਾਰ ਨਸੀਰ ਖਾਂ ਵੀ ਆਪਣੀ ਬਾਰ੍ਹਾਂ ਹਜ਼ਾਰ ਬਲੋਚਾਂ ਦੀ ਫ਼ੌਜ ਸਮੇਤ ਉਸ ਦੇ ਨਾਲ ਸੀ ਅਤੇ ਕਾਜ਼ੀ ਨੂਰ ਮੁਹੰਮਦ ਵੀ ਇਨ੍ਹਾਂ ਦੇ ਨਾਲ ਸੀ।

ਕਾਜ਼ੀ ਨੂਰਦੀਨ ਲਿਖਦਾ ਹੈ ਕਿ ਇਕ ਦਿਨ ਮੁਹੰਮਦ ਨਸੀਰ ਖਾਂ ਆਪਣੀ ਰਾਜਧਾਨੀ ਕਲਾਤ ਵਿਚ ਮਜਲਸ ਲਾਈ ਬੈਠਾ ਸੀ ਤੇ ਹੱਜ ਕਰਨ ਦੀਆਂ ਸਲਾਹਾਂ ਕਰ ਰਿਹਾ ਸੀ ਕਿ ਇਕ ਦਰਬਾਨ ਆਇਆ ਤੇ ਉਸ ਨੇ ਦੱਸਿਆ ਕਿ ਹੁਣੇ ਹੀ ਡੇਰੇ ਤੋਂ ਖ਼ਬਰ ਆਈ ਹੈ ਕਿ ਸਿੱਖਾਂ ਨੇ ਲਾਹੌਰ ਤੋਂ ਡੇਰੇ ਤੀਕ ਸਾਰਾ ਦੇਸ਼ ਗਾਹ ਮਾਰਿਆ ਹੈ. . .। ਇਹ ਸੁਣ ਕੇ ਖਾਨ ਨੂੰ ਬੜਾ ਜੋਸ਼ ਆਇਆ। ਉਸ ਨੇ ਕਿਹਾ, ਹੈਫ ਕਿ ਇਨ੍ਹਾਂ ਕਾਫਰਾਂ ਦਾ ਮੋਮਨਾਂ ਉੱਤੇ ਜ਼ੋਰ ਪੈ ਗਿਆ ਹੈ। ਜੋ ਦੇਸ਼ ਅੱਗੇ ਦਾਰ-ਉਲ-ਇਸਲਾਮ ਸੀ ਉਹ ਹੁਣ ਦਾਰ-ਉਲ-ਹਰਬ ਬਣ ਗਿਆ ਹੈ। ਇਸ ਕਰਕੇ ਅਹਿਲ-ਏ-ਇਸਲਾਮ ਨੂੰ ਬੜਾ ਦੁਖ ਹੋਇਆ ਹੈ। ਮੇਰੇ ਲਈ ਵਾਜਬ ਹੈ ਕਿ ਮੈਂ ਪਹਿਲਾਂ ਇਹ ਦੀਨ ਦੀ ਜੰਗ ਕਰਾਂ ਤੇ ਬੇਦੀਨਾਂ ਨੂੰ ਕਤਲ ਕਰਾਂ। ਕਾਫਰਾਂ ਦੇ ਸਿਰ ਉੱਤੇ ਤਲਵਾਰ ਝਾੜਾਂ। ਇਨ੍ਹਾਂ ਦਾ ਸਿਰ ਵੱਢਾਂ, ਸੀਨਾਂ ਪਾੜਾਂ ਤੇ ਇਨ੍ਹਾਂ ਦੋਜ਼ਖੀਆਂ ਦੀ ਐਸੀ ਬਾਬ ਕਰਾਂ ਕਿ ਫਰਿਸ਼ਤੇ ਵਾਹ-ਵਾਹ ਆਖਣ।

ਫਿਰ ਉਸ ਨੇ ਉਲਮਾਵਾਂ ਪਾਸੋਂ ਫਤਵਾ ਮੰਗਿਆ, ਸਭ ਨੇ ਕਿਹਾ ਕਿ ਇਸ ਤੋਂ ਚੰਗੀ ਗੱਲ ਹੋਰ ਕੀ ਹੋ ਸਕਦੀ ਹੈ। ਪਰ ਪਹਿਲਾਂ ਆਪਣੇ ਬਾਦਸ਼ਾਹ ਅਹਿਮਦਸ਼ਾਹ ਪਾਸੋਂ ਆਗਿਆ ਲੈ ਲੈਣੀ ਚਾਹੀਦੀ ਹੈ। ਫਿਰ ਇਕ ਅਰਜ਼ੀ ਲਿਖ ਕੇ ਬਾਦਸ਼ਾਹ ਵੱਲ ਭੇਜ ਦਿੱਤੀ ਗਈ। ਪਰ ਉਸੇ ਵੇਲੇ ਅਹਿਮਦਸ਼ਾਹ ਨੇ ਇਕ ਖਤ ਨਸੀਰ ਖਾਨ ਵੱਲ ਘੱਲਿਆ ਕਿ ਸਿੱਖਾਂ ਨੇ ਲਾਹੌਰ, ਮੁਲਤਾਨ ਦਾ ਇਲਾਕਾ ਆਪਣੇ ਕਬਜ਼ੇ ਹੇਠ ਕਰ ਲਿਆ ਹੈ। ਮਸੀਤਾਂ ਢਾਹ ਦਿੱਤੀਆਂ ਹਨ। ਮੁਸਲਮਾਨਾਂ ਨੂੰ ਕੈਦ ਕਰ ਕੇ ਲੈ ਗਏ ਹਨ ਅਤੇ ਦੀਨ ਦੀਆਂ ਰਸਮਾਂ ਨੂੰ ਬੰਦ ਕਰ ਦਿੱਤਾ ਹੈ। ਤੂੰ ਹੱਜ ਨੂੰ ਜਾਂਦਾ ਹੈ। ਇਨ੍ਹਾਂ ਨਾਲ ਜ਼ਹਾਦ ਕਰਨਾ ਹੱਜ ਨਾਲੋਂ ਕਈ ਦਰਜੇ ਵੱਧ ਹੈ। ਇੱਧਰੋਂ ਮੈਂ ਤੁਰਦਾ ਹਾਂ ਤੇ ਉਧਰੋਂ ਤੂੰ ਤੁਰ ਤੇ ਅਸੀਂ ਦੋਵੇਂ ਰਲ ਕੇ ਇਨ੍ਹਾਂ ਦੀ ਜੜ੍ਹ ਮੇਖ ਪੁੱਟ ਸੁੱਟੀਏ, ਇਨ੍ਹਾਂ ਦੇ ਘਰ-ਬਾਰ ਫੂਕੀਏ ਤੇ ਇਨ੍ਹਾਂ ਦੀਆਂ ਤੀਵੀਆਂ ਤੇ ਬੱਚਿਆਂ ਨੂੰ ਕੈਦ ਕਰੀਏ!

**ਪਿੰਡ ਇੱਬਣ ਕਲਾਂ, ਝਬਾਲ ਰੋਡ, ਸ੍ਰੀ ਅੰਮ੍ਰਿਤਸਰ- ੧੪੩੦੦੯; ਮੋ. +੯੧੯੭੮੦੬-੩੫੧੯੭*

ਨਸੀਰ ਖਾਂ ਤਾਂ ਇਹ ਚਾਹੁੰਦਾ ਸੀ ਕਿ ਮੈਂ ਕਾਫ਼ਰਾਂ ਨੂੰ ਮਾਰ ਸੁੱਟਾਂ। ਹਰ ਪਾਸੇ ਗਾਜ਼ੀ ਇਕੱਠੇ ਹੋਣ ਲੱਗੇ। ਉਨ੍ਹਾਂ ਨੇ ਪੋਸਤੀਨਾਂ ਪਾਈਆਂ ਹੋਈਆਂ ਸਨ। ਹੱਥਾਂ ਵਿਚ ਬੰਦੂਕਾਂ ਸਨ। ਨਸੀਰ ਖਾਂ ਬੜੇ ਧੂਮ-ਧੜੱਕੇ ਨਾਲ ਕਲਾਤ ਤੋਂ ਤੁਰਿਆ। ਅਗਲੀ ਮੰਜ਼ਲ ਗੰਜਾਬੇ ਹੋਈ, ਜਿੱਥੇ ਸਹਾਬਨੀ, ਲਾਸ਼ਾਰ ਤੇ ਰੰਦ ਗੋਤ ਦੇ ਕੱਛੀ ਬਲੋਚ ਵੀ ਆ ਗਏ।

ਇੱਥੋਂ ਤੁਰਨ ਲੱਗਿਆਂ ਕਾਜ਼ੀ ਨੂਰਦੀਨ ਵੀ ਗਾਜ਼ੀ ਬਣਨ ਦੀ ਹਿਰਸ ਨਾਲ ਰਲ ਗਿਆ ਅਤੇ ਖਾਨ ਨੇ ਕਿਹਾ- "ਅੱਛਾ ਜੇ ਤੂੰ ਹੁਣ ਸਾਡੇ ਨਾਲ ਚੱਲਿਆ ਹੈਂ ਤਾਂ ਸਾਡੀ ਬਹਾਦਰੀ ਦੀ ਕਵਿਤਾ ਵੀ ਤਿਆਰ ਕਰ ਦੇਵੀਂ! ਬੁੱਢੇ ਕਾਜ਼ੀ ਨੇ ਜਿਸ ਦੀ ਦਾੜ੍ਹੀ ਚਿੱਟੀ ਹੋ ਚੁੱਕੀ ਸੀ, ਇਸ ਗੱਲ ਨੂੰ ਮੰਨ ਗਿਆ।

ਇਹ ਅਹਿਮਦਸ਼ਾਹ ਅਬਦਾਲੀ ਦਾ ਸੱਤਵਾਂ ਹਮਲਾ ਸੀ। ਇਸ ਵਿਚ ਕਾਜ਼ੀ ਨੂਰਦੀਨ ਬੇਸ਼ੱਕ ਇਕ-ਪਾਸੜ ਹੋ ਕੇ ਲਿਖਦਾ ਹੈ। ਉਹ ਥਾਂ-ਥਾਂ ਸਿੰਘਾਂ ਨੂੰ ਸਗ, ਸੂਰ, ਪਲੀਤ ਤੇ ਹੋਰ ਅਨੇਕਾਂ ਬੁਰੇ ਨਾਵਾਂ ਨਾਲ ਸੰਬੋਧਨ ਕਰਦਾ ਹੈ, ਪਰ ਇਸ ਵਿਚ ਕਾਜ਼ੀ ਦਾ ਕੋਈ ਕਸੂਰ ਨਹੀਂ, ਕਿਉਂਕਿ ਉਹ ਆਇਆ ਹੀ ਉਨ੍ਹਾਂ ਵੱਲੋਂ ਸੀ। ਬੇਸ਼ੱਕ ਉਹ ਸਿੰਘਾਂ ਨੂੰ ਬੁਰੇ ਨਾਵਾਂ ਨਾਲ ਲਿਖਦਾ ਹੈ, ਪਰ ਉਸ ਦੀ ਕਲਮ ਸਿੰਘਾਂ ਦੀ ਸਿਫ਼ਤ ਵੀ ਕਰ ਜਾਂਦੀ ਹੈ। ਕਈ ਸਿਫ਼ਤਾਂ ਦੀਆਂ ਇਹੋ ਜਿਹੀਆਂ ਗੱਲਾਂ ਬਣ ਜਾਂਦੀਆਂ ਹਨ ਕਿ ਹੈਰਾਨ ਰਹਿ ਜਾਈਦਾ ਹੈ। ਜਿਨ੍ਹਾਂ ਗੱਲਾਂ ਦਾ ਸਾਨੂੰ ਪਤਾ ਹੀ ਨਹੀਂ, ਉਹ ਪਤਾ ਲੱਗਦੀਆਂ ਹਨ। ਸਿੰਘਾਂ ਦੀਆਂ ਤੇ ਇਨ੍ਹਾਂ ਦੀਆਂ ਕਈ ਜੰਗਾਂ ਹੋਈਆਂ। ਇਨ੍ਹਾਂ ਜੰਗਾਂ ਵਿਚ ਸਿੰਘਾਂ ਦੀ ਤੇ ਗਿਲਜ਼ਿਆਂ ਦੀ ਆਪਸੀ ਜੰਗ ਅਮੇਚ ਸੀ। ਕਿੱਥੇ ਲੋਹੇ ਨਾਲ ਮੜ੍ਹੇ ਹੋਏ ਚੰਗੇ ਹਥਿਆਰ, ਚੰਗੀ ਖੁਰਾਕ, ਵਧੀਆ ਘੋੜੇ, ਹਰ ਸੁੱਖ-ਸਹੂਲਤ ਪੂਰੀ ਸੀ, ਕੇਵਲ ਤੇ ਕੇਵਲ ਲੜਨਾ ਹੀ ਸੀ। ਦੂਜੇ ਪਾਸੇ ਸਿੰਘ ਜਿਨ੍ਹਾਂ ਦਾ ਕੋਈ ਘਰ-ਬਾਰ ਨਹੀਂ, ਕੁਝ ਖਾਣ ਨੂੰ ਨਹੀਂ, ਕੱਪੜਾ ਗਲ਼ ਪਾਉਣ ਨੂੰ ਨਹੀਂ, ਟੁੱਟੇ ਖੁੰਡੇ ਹਥਿਆਰ, ਬਿਨਾਂ ਕਾਠੀਓਂ ਘੋੜੇ, ਜੰਗਲੀ ਫ਼ਲਾਂ 'ਤੇ ਨਿਰਭਰ, ਕੇਵਲ ਤਨ ਢੱਕਣ ਜੋਗੇ ਬਸਤਰ ਤੇ ਗੁਰੂ ਦੇ ਪਿਆਰ ਵਿਚ ਰੰਗੇ, ਅਣਖੀ ਸੂਰਮੇ ਸਨ।

ਇਨ੍ਹਾਂ ਅਣਖੀ ਸੂਰਮਿਆਂ ਨੇ ਬਾਦਸ਼ਾਹ ਅਬਦਾਲੀ ਵਰਗਿਆਂ ਦੇ ਹੋਸ਼ ਉਡਾ ਦਿੱਤੇ ਸਨ। ਉਸ ਦੁਆਰਾ ਲੁੱਟਿਆ ਧਨ ਨਾਲ ਲੈ ਜਾਣ ਜੋਗਾ ਨਹੀਂ ਰਹਿਣ ਦਿੱਤਾ ਸੀ। ਸਿੰਘਾਂ ਦੀ ਬਹਾਦਰੀ ਬਾਰੇ ਬੇਵਸ ਹੋਇਆ ਕਾਜ਼ੀ ਨੂਰਦੀਨ ਲਿਖਦਾ ਹੈ :-

"ਸਿੰਘਾਂ ਨੂੰ ਸਗਾਂ (ਕੁੱਤੇ) ਨਾ ਕਹਿ, ਉਹ ਸ਼ੇਰ ਹਨ, ਉਹ ਮਰਦਾਂ ਦੇ ਮਰਦਾਨ ਸ਼ੇਰਾਂ ਵਾਂਗ ਦਲੇਰ ਹਨ। ਭਲਾ ਕੋਈ ਰਣ ਦਾ ਸੂਰਮਾ, ਜੋ ਲੜਾਈ ਵਿਚ ਸ਼ੀਂਹ ਵਾਂਗ ਬੁਕੇ ਕਦੇ ਸਗ ਹੋ ਸਕਦਾ ਹੈ? ਜੇਕਰ ਤੈਨੂੰ ਲੜਾਈ ਦਾ ਕਸਬ ਸਿੱਖਣ ਦੀ ਚਾਹ ਹੈ ਤਾਂ ਰਣ-ਭੂਮੀ ਵਿਚ ਇਨ੍ਹਾਂ ਦੇ ਸਾਹਮਣੇ ਹੋ। ਉਹ ਤੈਨੂੰ ਜੰਗ ਦੇ ਐਸੇ-ਐਸੇ ਢੰਗ ਸਿਖਾਉਣਗੇ ਕਿ ਸਾਰੇ ਪਏ ਵਾਹ-ਵਾਹ ਕਰਨਗੇ। ਹੇ ਤਲਵਾਰੀਏ, ਜੇਕਰ ਤੈਨੂੰ ਜੰਗ ਦਾ ਹੁਨਰ ਸਿੱਖਣ ਦੀ ਚਾਹ ਹੈ ਤਾਂ ਇਨ੍ਹਾਂ ਪਾਸੋਂ ਸਿੱਖ ਕਿ ਕਿਸ ਤਰ੍ਹਾਂ ਮਰਦਾਂ ਵਾਂਗ

ਵੈਰੀ ਦੇ ਸਾਹਮਣੇ ਹੋਣਾ ਚਾਹੀਦਾ ਹੈ ਤੇ ਕਿਸ ਤਰ੍ਹਾਂ ਲੜਾਈ ਵਿੱਚੋਂ ਆਪਣੇ ਆਪ ਨੂੰ ਸਾਫ਼ ਬਚਾ ਲਿਜਾਣਾ ਚਾਹੀਦਾ ਹੈ। ਇਨ੍ਹਾਂ ਦਾ ਲਕਬ ਸਿੰਘ ਹੈ। ਇਹ ਨਿਆਉਂ ਦੀ ਗੱਲ ਨਹੀ ਕਿ ਇਨ੍ਹਾਂ ਨੂੰ ਸਗ ਕਹਿਆ ਜਾਵੇ। ਹਿੰਦ ਦੀ ਬੋਲੀ ਵਿਚ ਸਿੰਘ ਨੂੰ ਸ਼ੇਰ ਕਹਿੰਦੇ ਹਨ ਅਤੇ ਲੜਾਈ ਦੇ ਸਮੇਂ ਤਾਂ ਇਹ ਸੱਚਮੁੱਚ ਹੀ ਸ਼ੇਰ ਹਨ!"

"ਜਦ ਇਹ ਹੱਥ ਵਿਚ ਤੇਗ਼ ਫੜ੍ਹਦੇ ਹਨ ਤਾਂ ਸਿੰਧ ਤੀਕ ਮਾਰੋ ਮਾਰ ਕਰਦੇ ਚਲੇ ਜਾਂਦੇ ਹਨ। ਕੋਈ ਆਦਮੀ ਇਨ੍ਹਾਂ ਦੇ ਸਾਹਮਣੇ ਅੜ ਨਹੀਂ ਸਕਦਾ ਭਾਵੇਂ ਉਹ ਕਿੰਨਾ ਵੀ ਜਰਵਾਣਾ ਕਿਉਂ ਨਾ ਹੋਵੇ। ਜਦੋਂ ਇਹ ਹੱਥ ਵਿਚ ਨੇਜਾ ਫੜ੍ਹਦੇ ਹਨ, ਤਾਂ ਵੈਰੀ ਦੀ ਸੈਨਾ ਵਿਚ ਭਾਜੜ ਪਾ ਦਿੰਦੇ ਹਨ। ਜਦ ਉਹ ਨੇਜੇ ਦੀ ਅਣੀ ਉਤਾਂਹ ਚੁੱਕਦੇ ਹਨ ਤਾਂ ਅੱਗੇ ਭਾਂਵੇ ਕੋਹ ਕਾਫ ਹੋਵੇ, ਇਹ ਉਸ ਨੂੰ ਵੀ ਸੀਰਾ ਕਰ ਦਿੰਦੇ ਹਨ। ਜਦ ਇਹ ਕਮਾਨ ਦਾ ਚਿਲ੍ਹਾ ਚਾੜਦੇ ਹਨ ਤਾਂ ਉਸ ਵਿਚ ਵੈਰੀ ਦੀ ਜਾਨ ਲੈਣ ਵਾਲਾ ਤੀਰ ਰੱਖਦੇ ਹਨ। ਫਿਰ ਚਿਲ੍ਹਾ ਖਿੱਚ ਕੇ ਕੰਨ ਤੀਕ ਲੈ ਜਾਂਦੇ ਹਨ ਤਾਂ ਵੈਰੀ ਦਾ ਸਰੀਰ ਥਰ-ਥਰ ਕੰਬਣ ਲੱਗ ਪੈਂਦਾ ਹੈ।"

ਕਾਜ਼ੀ ਨੂਰਦੀਨ ਅੱਗੇ ਕਹਿੰਦਾ ਹੈ:-

"ਇਨ੍ਹਾਂ ਦਾ ਸਰੀਰ ਦੇਖੋ ਤਾਂ ਪਾਸਿਉਂ ਇਉ ਜਾਪਦਾ ਹੈ, ਜਿਵੇਂ ਕਿਸੇ ਪਹਾੜੀ ਦਾ ਟਿੱਲਾ ਹੋਵੇ। ਡੀਲ-ਡੌਲ ਵਿਚ ਇਕ ਜਣਾ ਪੰਜਾਹ ਮਰਦਾਂ ਤੋਂ ਵਧੀਕ ਹੈ। ਕਹਿੰਦੇ ਹਨ ਕਿ ਬਹਿਰਾਮ ਗੌਰ ਗੌਰਾ ਦਾ ਸ਼ਿਕਾਰ ਕਰਦਾ ਸੀ ਤੇ ਸ਼ੇਰਾਂ ਦੀਆਂ ਚੀਕਾਂ ਕਢਾ ਦਿੰਦਾ ਸੀ, ਪਰ ਜੇਕਰ ਬਹਿਰਾਮ ਗੌਰ ਇਨ੍ਹਾਂ ਦੇ ਸਾਹਮਣੇ ਆ ਜਾਵੇ ਤਾਂ ਉਹ ਵੀ ਇਨ੍ਹਾਂ ਅੱਗੇ ਸਿਰ ਨੀਵਾਂ ਕਰ ਦੇਵੇ।"

ਲੜਾਈ ਦੇ ਸਮੇਂ ਜਦ ਇਹ ਬੰਦੂਕ ਫੜਦੇ ਹਨ ਤਾਂ ਸ਼ੇਰਾਂ ਵਾਂਗ ਬੁੱਕਦੇ ਤੇ ਪੈਲਾਂ ਪਾਉਂਦੇ ਰਣ-ਭੂਮੀ ਵਿਚ ਆਉਂਦੇ ਹੀ ਕਈਆਂ ਦੇ ਸੀਨੇ ਚੀਰ ਘੱਤਦੇ ਹਨ। ਇਉਂ ਸਮਝੋ ਕਿ ਇਹ ਬੰਦੂਕ ਪਿਛਲੇ ਸਮੇਂ ਇਨ੍ਹਾਂ ਨੇ ਹੀ ਬਣਾਈ ਹੈ, ਲੁਕਮਾਨ ਨੇ ਨਹੀਂ ਬਣਾਈ ਹੋਣੀ। ਭਾਵੇਂ ਬੰਦੂਕਾਂ ਤਾਂ ਹਰ ਕਿਸੇ ਪਾਸ ਬਥੇਰੀਆਂ ਹਨ, ਪਰ ਇਨ੍ਹਾਂ ਨਾਲੋਂ ਵੱਧ ਕੇ ਇਸ ਦਾ ਜਾਨਣ ਵਾਲਾ ਕੋਈ ਨਹੀਂ। ਇਹ ਸੱਜੇ, ਖੱਬੇ, ਅੱਗੇ, ਪਿੱਛੇ ਲਗਾਤਾਰ ਗੋਲ਼ੀਆਂ ਦਾਗੀ ਜਾਂਦੇ ਹਨ। ਜੇਕਰ ਮੇਰੀ ਗੱਲ ਦਾ ਯਕੀਨ ਨਹੀਂ ਤਾਂ ਉਹ ਤੀਹ ਹਜ਼ਾਰ ਸੂਰਮੇ ਹਨ ਜੋ ਇਨ੍ਹਾਂ ਨਾਲ ਲੜ ਚੁੱਕੇ ਹਨ।

ਜੇਕਰ ਇਹ ਨੱਸ ਉੱਠਣ ਤਾਂ ਇਸ ਨੂੰ ਇਨ੍ਹਾਂ ਦੀ ਭਾਂਜ ਨਾ ਸਮਝ ਕਿ ਇਹ ਵੀ ਇਨ੍ਹਾਂ ਦੀ ਲੜਾਈ ਦਾ ਇਕ ਢੰਗ ਹੈ। ਵੇਖੀਂ ਇਨ੍ਹਾਂ ਦੀ ਇਸ ਫਾਹੀ ਤੋਂ ਬਚੀਂ ਇਹ ਢੰਗ ਇਸ ਲਈ ਕੀਤਾ ਜਾਂਦਾ ਹੈ ਕਿ ਵੈਰੀ ਤਕੜਾ ਹੋ ਕੇ ਇਨ੍ਹਾਂ ਦੇ ਮਗਰ ਪੈਂਦਾ ਹੈ ਅਤੇ ਇਕ ਆਪਣੇ ਲਸ਼ਕਰ ਤੋਂ ਅੱਡ ਹੋ ਕੇ ਸਹਾਇਤਾ ਤੋਂ ਦੂਰ ਚਲਿਆ ਜਾਂਦਾ ਹੈ, ਤਦ ਇਹ ਪਿੱਛੇ ਮੁੜ ਪੈਂਦੇ ਹਨ ਅਤੇ ਫਿਰ ਪਾਣੀ ਵਿਚ ਵੀ ਅੱਗ ਲਾ ਦਿੰਦੇ ਹਨ। ਐ ਸੂਰਮੇ! ਤੂੰ ਆਪ ਹੀ ਨਿਆਂ ਕਰ ਕਿ ਇਨ੍ਹਾਂ ਦੀ ਲੜਾਈ ਕੈਸੀ ਹੈ। ਇਨ੍ਹਾਂ ਪਿਸ਼ੌਰ ਤੇ

ਮੁਲਤਾਨ ਸ਼ਹਿਰ ਨੂੰ ਅੰਦਰ ਵੜ ਕੇ ਸੁੱਟ ਖਾਧਾ ਹੈ। ਅੱਜ ਤੀਕ ਕਿਸੇ ਨੇ ਮੁਲਤਾਨ ਦੀ ਐਸੀ ਬਾਬ ਨਹੀਂ ਕੀਤੀ ਸੀ ਜੋ ਇਨ੍ਹਾਂ ਨੇ ਕੀਤੀ ਹੈ।

ਇਨ੍ਹਾਂ ਦੀ ਲੜਾਈ ਤੋਂ ਵੱਧ ਕੇ ਇਕ ਹੋਰ ਗੱਲ ਵੀ ਸੁਣ ਜਿਸ ਵਿਚ ਇਹ ਹੋਰਨਾਂ ਸੂਰਮਿਆਂ ਨਾਲੋਂ ਬਹੁਤ ਵਧੇ ਹੋਏ ਹਨ। ਇਹ ਨਿਹੱਥੇ 'ਤੇ ਵਾਰ ਨਹੀਂ ਕਰਦੇ ਨਾ ਕਿਸੇ ਨੱਸੇ ਜਾਂਦੇ 'ਤੇ ਵਾਰ ਕਰਦੇ ਹਨ। ਨਾ ਹੀ ਕਿਸੇ ਤ੍ਰੀਮਤ ਦਾ ਗਹਿਣਾ ਜਾਂ ਰੁਪਿਆ ਲੁੱਟਦੇ ਹਨ। ਤ੍ਰੀਮਤ ਭਾਵੇਂ ਰਾਣੀ ਹੋਵੇ ਜਾਂ ਗੋਲੀ ਬਾਂਦੀ ਇਹ ਕਦੇ ਵਿਭਚਾਰ ਨਹੀਂ ਕਰਦੇ। ਭਾਵੇਂ ਜੁਆਨ ਹੋਵੇ ਜਾਂ ਬੁੱਢੀ ਉਸ ਨੂੰ ਇਹ ਬੁੱਢੀ ਹੀ ਆਖਦੇ ਹਨ। ਹਿੰਦੀ ਵਿਚ ਬੁੱਢੀ ਦਾ ਅਰਥ ਹੈ ਵੱਡੀ ਉਮਰ ਵਾਲੀ ਇਸਤਰੀ। ਇਹ ਨਾ ਚੋਰੀ ਕਰਦੇ ਹਨ ਤੇ ਨਾ ਹੀ ਸੰਨ੍ਹ ਮਾਰਦੇ ਹਨ ਤੇ ਨਾ ਹੀ ਚੋਰ ਜਾਂ ਸੰਨ੍ਹ ਲਾਉਣ ਵਾਲੇ ਨੂੰ ਮਿੱਤਰ ਬਣਾਉਂਦੇ ਹਨ।"

ਇਹ ਮਿਸਲ ਕਾਲ ਦਾ ਉਹ ਸਮਾਂ ਹੈ, ਜਦੋਂ ਮਿਸਲਾਂ ਦੇ ਸਿੱਖ ਸਰਦਾਰਾਂ ਨੇ ਸਾਰਾ ਪੰਜਾਬ ਆਪਣੇ 'ਰਾਖੀ ਪ੍ਰਬੰਧ' ਹੇਠ ਲੈ ਆਂਦਾ ਸੀ। ਅਬਦਾਲੀ ਦੀ ਕੋਈ ਪੇਸ਼ ਨਹੀਂ ਸੀ ਜਾਣ ਦਿੱਤੀ। ਉਸ ਨੂੰ ਕਈ ਥਾਈਂ ਸਿੰਘਾਂ ਨੇ ਬੁਰੀ ਤਰ੍ਹਾਂ ਭਾਂਜ ਦਿੱਤੀ ਸੀ, ਪਰ ਸਮੇਂ ਤੇ ਸਥਿਤੀ ਦੇ ਅਨੁਕੂਲ ਤਤਕਾਲ ਫੈਸਲਾ ਲੈ ਕੇ ਪੈਂਤੜੇ ਬਦਲ ਲੈਂਦੇ ਸਨ। ਸਿੱਖਾਂ ਨੇ ਪਿਸ਼ਾਵਰ ਤੋਂ ਅਗਾਂਹ ਧੰਨੀ ਚਿੰਨਉਟ ਤਕ ਮੱਲਾਂ ਮਾਰ ਲਈਆਂ ਸਨ। ਕਾਜ਼ੀ ਨੂਰਦੀਨ ਦੀ ਲਿਖਤ 'ਜੰਗਨਾਮੇ' ਅਨੁਸਾਰ— "ਝੰਡਾ ਸਿੰਘ ਨੇ ਚਿੰਨੀਓਟ ਮੱਲੀ ਹੋਈ ਹੈ। ਚੱਠਿਆਂ ਦਾ ਤੇ ਝੰਗ ਦਾ ਸਾਰਾ ਇਲਾਕਾ ਹਰੀ ਸਿੰਘ ਭੰਗੀ ਪਾਸ ਹੈ। ਜੱਸਾ ਸਿੰਘ ਤਰਖਾਣ (ਰਾਮਗੜ੍ਹੀਆ) ਪਾਸ ਕਲਾਨੌਰ ਹੈ।" ਇਤਿਆਦਿ ਲਿਖਦਾ ਹੈ।

ਇਸੇ ਤਰ੍ਹਾਂ ਅਹਿਮਦ ਸ਼ਾਹ ਅਬਦਾਲੀ ਆਪਣੇ ਆਪ ਨੂੰ ਸੁਰੱਖਿਅਤ ਸਮਝ ਕੇ ਬਿਆਸ ਦਰਿਆ ਪਾਰ ਕਰ ਕੇ ਅਜੇ ਅਗਾਂਹ ਹੁੰਦਾ ਹੀ ਹੈ ਕਿ ਅੱਗੋਂ ਸਿੰਘ ਟੱਕਰ ਜਾਂਦੇ ਹਨ। ਉਹ ਰਾਹ ਰੋਕ ਲੈਂਦੇ ਹਨ। ਨਸੀਰ ਖਾਂ ਅਤੇ ਅਬਦਾਲੀ ਦੀ ਤੀਹ ਹਜ਼ਾਰ ਫ਼ੌਜ ਸਾਹਮਣੇ ਸਿੰਘ ਕੁਝ ਸੈਂਕੜਿਆਂ ਦੀ ਗਿਣਤੀ ਵਿਚ ਖੜੇ ਹਨ। ਉਸ ਵੇਲੇ ਦੇ ਨਜ਼ਾਰੇ ਨੂੰ ਕਾਜ਼ੀ ਇਸ ਤਰ੍ਹਾਂ ਬਿਆਨ ਕਰਦਾ ਹੈ :-

"ਉਧਰ ਸਿੱਖ ਵੀ ਆਪਣੀ ਸੈਨਾ ਲਈ ਵਧੇ ਆਉਂਦੇ ਸਨ। ਉਨ੍ਹਾਂ ਦੀ ਸੈਨਾ ਦੇ ਵਿਚਕਾਰ ਜੱਸਾ ਸਿੰਘ ਕਲਾਲ (ਆਹਲੂਵਾਲੀਆ) ਸੀ, ਜੋ ਪਹਾੜ ਵਾਂਗ ਡਟਿਆ ਹੋਇਆ ਸੀ। ਇਸ ਦੇ ਨਾਲ ਹੀ ਦੂਜਾ ਜੱਸਾ ਸਿੰਘ (ਰਾਮਗੜ੍ਹੀਆ) ਸੀ ਜਿਹੜਾ ਡੀਲ ਡੌਲ ਵਿਚ ਬਿਫਰਿਆ ਸ਼ੇਰ ਵਰਗਾ ਲੱਗ ਰਿਹਾ ਸੀ। ਹੋਰ ਵੀ ਕਈ ਸੂਰਮੇ ਮਿਸਲਾਂ ਦੇ ਸਰਦਾਰ ਸਨ। ਸੱਜੇ ਹੱਥ ਜੱਸਾ ਸਿੰਘ ਰਾਮਗੜੀਆ ਦੇ ਨਾਲ ਚੜ੍ਹਤ ਸਿੰਘ (ਮਹਾਰਾਜਾ ਰਣਜੀਤ ਸਿੰਘ ਦਾ ਦਾਦਾ) ਸੀ ਤੇ ਨਾਲ ਹਰੀ ਸਿੰਘ ਭੰਗੀ, ਗੁਲਾਬ ਸਿੰਘ, ਗੁੱਜਰ ਸਿੰਘ (ਭੰਗੀ ਮਿਸਲ ਦੇ ਪੰਜਵੜੀਏ) ਸਨ।"

*ਬਾਕੀ ਸਫ਼ਾ 86 'ਤੇ*

# ਸਤਸੰਗਤਿ ਮਿਲਿ ਪਤਿਤ ਪਰਵਾਣੁ

*–ਸ. ਕਰਮ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਸੁਸ਼ੋਭਿਤ ਬਾਣੀ ਗਹੁ ਨਾਲ ਪੜ੍ਹਨ 'ਤੇ ਇਹ ਪਤਾ ਲੱਗਦਾ ਹੈ ਕਿ ਸਾਡੇ ਮਾਰਗ-ਦਰਸ਼ਨ ਲਈ ਉਚਾਰੇ ਬਚਨਾਂ ਵਿਚ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੁਆਰਾ ਰੁੱਖਾਂ, ਬੂਟਿਆਂ ਆਦਿ ਦੇ ਹਵਾਲੇ ਦਿੱਤੇ ਗਏ ਹਨ। ਇਨ੍ਹਾਂ ਬਿਰਖ-ਬੂਟਿਆਂ ਨੂੰ ਆਮ ਬੋਲਚਾਲ ਵਿਚ ਜਿਨ੍ਹਾਂ ਨਾਵਾਂ ਨਾਲ ਅਸੀਂ ਜਾਣਦੇ ਹਾਂ ਗੁਰਬਾਣੀ ਅੰਦਰ ਉਨ੍ਹਾਂ ਲਈ ਕਈ ਵੱਖਰੇ ਨਾਂਵ ਵਰਤੇ ਗਏ ਹਨ। ਜਿਨ੍ਹਾਂ ਨੂੰ ਅਸੀਂ ਹੇਠ ਲਿਖੇ ਅਨੁਸਾਰ ਪੜ੍ਹਦੇ-ਸੁਣਦੇ ਹਾਂ:

| ਕ੍ਰਮ ਅੰਕ | ਰੁੱਖ/ਬੂਟੇ | ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਇਨ੍ਹਾਂ ਰੁੱਖ/ਬੂਟਿਆਂ ਲਈ ਵਰਤੇ ਨਾਂ |
|---|---|---|
| ੧. | ਅੱਕ | ਅਕ, ਆਕ, ਆਕਿ, ਅਕਹੁ |
| ੨. | ਅਗੁਰ | ਅਗਰਿ |
| ੩. | ਅੰਬ | ਅੰਬ, ਅੰਬਿ, ਆਂਬ, ਆਂਬਰੇ |
| ੪. | ਅੰਗੂਰ | ਅੰਗੂਰ, ਅੰਗੂਰੀ, ਅੰਕੁਰ |
| ੫. | ਇਰੰਡ | ਇਰੰਡੁ, ਹਿਰਡ |
| ੬. | ਸਰਸੋਂ | ਸਰਸਉ |
| ੭. | ਸਿੰਬਲ | ਸਿੰਬਲ, ਸਿੰਮਲ |
| ੮. | ਕਮਲ | ਕਮਲੁ, ਕਮਲਹਿ, ਕਮਲਾ, ਕਉਲਾ, ਕਉਲਾਰ, ਬ੍ਰਹਮਕਮਲ, ਪੰਕਜ, ਕਵਲਾ, ਬਾਰਿਜ, ਪਬਰ, ਪੁੰਡਰਕ, ਪਦਮਨਿ |
| ੯. | ਕਪਾਹ | ਕਪਾਹਾ, ਕਪਾਹਾਂ, ਕਪਾਹੈ, ਕਪਾਹ |
| ੧੦. | ਕਮਾਦ (ਗੰਨਾ) | ਕਮਾਦੈ, ਕਮਾਦ, ਈਖ, ਮਿਠਾ |
| ੧੧. | ਕਾਸਟ (ਲੱਕੜੀ) | ਕਾਸਟ, ਕਾਠਹੁ, ਲਕੜੀ, ਲਕਰੀ, ਲਾਕਰੀ, ਕਾਸਟੁ |
| ੧੨. | ਕਾਨਾ | ਕਾਨ, ਕਾਨੁ |
| ੧੩. | ਕਸੁੰਭ | ਕਸੁੰਭ, ਕੁਸੁੰਭਾਇਲੇ |
| ੧੪. | ਕੁਸਮ | ਕੁਸਮ, ਕੁਸਮਪਾਟ, ਕੁਸਮਾਹੀ |
| ੧੫. | ਕਾਹੀ | ਕਾਹ |

*ਪਿੰਡ ਤੇ ਡਾਕ ਖੁੱਡਾ, ਜ਼ਿਲ੍ਹਾ ਹੁਸ਼ਿਆਰਪੁਰ (ਪੰਜਾਬ)-੧੪੪੩੦੫; ਮੋ. +੯੧੯੮੧੫੬੭੬੪੫੩

| | | |
|---|---|---|
| ੧੬. | ਕੁਸ਼ਾ (ਦੱਭ) | ਕੁਸਪਾਤੀ |
| ੧੭. | ਕੁਮੁਦ | ਕੁਮੁਦਨੀ |
| ੧੮. | ਕਿੱਕਰ | ਕਿਕਰਿ |
| ੧੯. | ਕੇਸਰ | ਕੇਸਰ, ਕੁੰਗੂ, ਕੁੰਕਮ |
| ੨੦. | ਕੇਲਾ | ਕੇਲੇ, ਕਦਲੀ, ਕਜਲੀ |
| ੨੧. | ਕੰਦਮੂਲ | ਕੰਦ ਮੂਲੁ, ਕੰਦ ਮੂਲਿ, ਕੰਦਮੂਲ, ਕੰਦਾ |
| ੨੨. | ਖਖੜੀ | ਖਖੜੀਆ, ਕਕਰੀਆ |
| ੨੩. | ਖਜੂਰ | ਖਜੂਰਿ |
| ੨੪. | ਘਾਹ | ਘਾਸੁ, ਘਾਹੁ, ਤਿਨਹਿ, ਘਾਸ |
| ੨੫. | ਚੰਦਨ | ਚੰਦਨੁ, ਪਰਮਲ, ਚੰਨਣ, ਬਾਵਨ, ਮੈਲਾਗਰ, ਮਲੀਆਗਰ, ਸ੍ਰੀਖੰਡ, ਚਨਣਾਠੀਆ, ਚੰਦਨਹ |
| ੨੬. | ਜੌਂ | ਜਉ |
| ੨੭. | ਢੱਕ (ਪਲਾਹ) | ਢਾਕ ਪਲਾਸ |
| ੨੮. | ਤਿਲ | ਤਿਲ, ਬੂਆੜ, ਤਿਲੁ, ਤਿਲ ਬੂਆੜ, ਤਿਲਨਾ |
| ੨੯. | ਤੂੰਬੀ | ਤੁਮੀ, ਤੁੰਮਾ, ਤੂਮੜੀ, ਲਉਕੀ, ਤੂੰਬੜੀ |
| ੩੦. | ਤੁਲਸੀ | ਤੁਲਸੀ |
| ੩੧. | ਦਾਖ | ਦਾਖ |
| ੩੨. | ਧਤੂਰਾ | ਧਤੂਰਾ |
| ੩੩. | ਨਿੰਮ | ਨਿਮੁ, ਨੀਮ, ਨਿੰਮ |
| ੩੪. | ਪਬਣਿ | ਪਬਣਿ, ਪੁਰਾਇਨ |
| ੩੫. | ਪਾਰਜਾਤੁ | ਪਾਰਜਾਤੁ |
| ੩੬. | ਪਿੱਪਲ | ਪੀਪ |
| ੩੭. | ਬੋਹੜ | ਬਟਕ |
| ੩੮. | ਬਨਸਪਤੀ | ਬਨਸਪਤੀ, ਜੰਗਲ, ਤਰਵਰ, ਪੇਡ, ਰੁਖ, ਰੁਖੜਾ, ਦ੍ਰਮ, ਤਰੂਅ, ਬਿਰਖ, ਬੀਖੂ, ਕਲਪਤਰ, ਉਤਭੁਜ, ਬਾਰਿ, ਬਨਰਾਇ, ਵਣ, ਬਨ, ਬੂਟ, ਤ੍ਰਿਣ, ਬਨਹਰਪਾਤ, ਵਣ-ਤ੍ਰਿਣ, ਵਣਖੰਡਿ, ਪਾਤ, ਡਾਲੀ, ਸਾਖ, ਅਸਥਾਵਰ, ਬਸੁਧਾ, ਤਰ |
| ੩੯. | ਬੇਰ | ਬੇਰ |
| ੪੦. | ਬਿਸਲਿ | ਬਿਸਲਿ |

| | | |
|---|---|---|
| ੪੧. | ਬਾਂਸ | ਬਾਂਸੁ, ਬਾਸੁ, ਬਾਂਸੋ |
| ੪੨. | ਭੰਗ | ਭਾਂਗ |
| ੪੩. | ਮਜੀਠ | ਮਜੀਠ |
| ੪੪. | ਮਕਰੰਦ | ਮਕਰੰਦ |
| ੪੫. | ਮੈਂਹਦੀ | ਮਹਿੰਦੀ |
| ੪੬. | ਮਹੂਆ | ਮਹੂਆ |
| ੪੭. | ਲਸਣ | ਲਸਨ |
| ੪੮. | ਵੇਲ | ਵੇਲਿ, ਲਤਾ, ਬਲੀ, ਪਰ ਵੇਲਿ, ਵੇਲ, ਬੇਲਿ, ਬੇਲ ਆਦਿ। |

ਉਕਤ ਵਿਵਰਣ ਵਿੱਚੋਂ ਜੋ ਕੇਵਲ ਚੰਦਨ ਬਾਰੇ ਹੀ ਜਾਣਕਾਰੀ ਇਕੱਤਰ ਕੀਤੀ ਜਾਵੇ ਤਾਂ ਇਹ ਪਤਾ ਲੱਗਦਾ ਹੈ ਕਿ ਗੁਰਬਾਣੀ ਅੰਦਰ ਇਸ ਰੁੱਖ ਦਾ ਅਲੱਗ-ਅਲੱਗ ਨਾਵਾਂ ਨਾਲ ਜ਼ਿਕਰ ਕੀਤਾ ਗਿਆ ਹੈ ਜੋ ਨਿਮਨ ਪ੍ਰਕਾਰ ਹੈ :

ਚੰਦਨ ਪਰਮਲ, ਚੰਨਣ, ਬਾਵਨ, ਮੈਲਾਗਰ, ਸ੍ਰੀਖੰਡ, ਮਲੀਆਗਰ, ਚਨਣਾਠੀਆ

ਗੁਰਬਾਣੀ ਅੰਦਰ ਸੁਸ਼ੋਭਿਤ ਜਿਨ੍ਹਾਂ ਪੰਕਤੀਆਂ ਵਿਚ ਇਸ ਰੁੱਖ ਲਈ 'ਮੈਲਾਗਰ' 'ਚੰਦਨ' ਅਤੇ 'ਚੰਦਨਹ' ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ ਉਨ੍ਹਾਂ ਵਿੱਚੋਂ ਕੁਝ ਨਿਮਨ ਪ੍ਰਕਾਰ ਹਨ:

*-ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ ॥*
*ਨਿਕਟਿ ਬਸੰਤੋ ਬਾਂਸੋ ਨਾਨਕ ਅਹੰ ਬੁਧਿ ਨ ਬੋਹਤੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੦)*

*-ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥*
*ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥੧੦॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੫)*

*-ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ ॥*

*ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥੩॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੮੬੧)*

ਉਕਤ ਬਚਨਾਂ ਨੂੰ ਧਿਆਨ ਨਾਲ ਪੜ੍ਹਨ 'ਤੇ ਇਹ ਪਤਾ ਲੱਗਦਾ ਹੈ ਕਿ ਇਨ੍ਹਾਂ ਵਿਚ ਚੰਦਨ ਤੋਂ ਇਲਾਵਾ ਨਿੰਮ, ਬਾਂਸ, ਢਾਕ ਪਲਾਸ ਅਤੇ ਇਰੰਡ ਦਾ ਵੀ ਜ਼ਿਕਰ ਕੀਤਾ ਗਿਆ ਹੈ। ਗੁਰਬਾਣੀ ਦੇ ਉਪਰੋਕਤ ਬਚਨਾਂ ਦੁਆਰਾ ਬਖ਼ਸ਼ੇ ਗਏ ਉਪਦੇਸ਼ ਸਮਝਣ ਲਈ ਇਨ੍ਹਾਂ ਰੁੱਖ-ਬੂਟਿਆਂ ਦੀਆਂ ਕੁਝ ਵਿਸ਼ੇਸ਼ਤਾਈਆਂ ਬਾਰੇ ਜਾਣ ਲਿਆ ਜਾਵੇ ਤਾਂ ਇਹ ਜਾਣਕਾਰੀ ਉਕਤ ਅਤੇ ਅਜਿਹੇ ਹੀ ਹੋਰ ਅਨੇਕ ਬਚਨਾਂ ਦੇ ਭਾਵ-

ਅਰਥ ਸਮਝਣ ਵਿਚ ਸਹਾਈ ਹੋਵੇਗੀ:

**ਚੰਦਨ** : ੧. ਚੰਦਨ ਇਕ ਸੁਗੰਧ ਵਾਲਾ ਦਰੱਖ਼ਤ ਹੈ। ਇਹ ਸੁਗੰਧ ਸਭ ਦੇ ਚਿੱਤ ਨੂੰ ਪ੍ਰਸੰਨ ਕਰਦੀ ਹੈ।

੨. ਚੰਦਨ ਦੀ ਲੱਕੜੀ 'ਚੋਂ ਕੱਢਿਆ ਤੇਲ ਬਹੁਤ ਸੁਗੰਧ ਵਾਲਾ ਹੁੰਦਾ ਹੈ ਜਿਸ ਤੋਂ ਕਈ ਪ੍ਰਕਾਰ ਦੇ ਅਤਰ ਬਣਦੇ ਹਨ ਅਤੇ ਇਹ ਅਨੇਕ ਰੋਗਾਂ ਲਈ ਵੀ ਵਰਤਿਆ ਜਾਂਦਾ ਹੈ।

੩. ਚੰਦਨ ਦੇ ਰੁੱਖ ਦੀ ਸੁਗੰਧ ਠੰਢਕ ਪਹੁੰਚਾਉਂਦੀ ਹੈ ਇਸੇ ਲਈ ਚੰਦਨ ਦੇ ਰੁੱਖ ਨੂੰ ਸੱਪ ਵੀ ਲਿਪਟੇ ਰਹਿੰਦੇ ਹਨ।

੪. ਚੰਦਨ ਦੇ ਆਸ-ਪਾਸ ਉੱਗੀ ਬਨਸਪਤੀ (ਬਾਂਸ ਤੋਂ ਇਲਾਵਾ) ਚੰਦਨ ਦੇ ਗੁਣਾਂ ਵਾਲੀ ਹੀ ਬਣ ਜਾਂਦੀ ਹੈ।

**ਨਿੰਮ** : ੧. ਨਿੰਮ ਇਕ ਵੱਡੇ ਅਕਾਰ ਵਾਲਾ ਰੁੱਖ ਹੁੰਦਾ ਹੈ ਜਿਸ ਦੀ ਛਾਂ ਸੰਘਣੀ ਹੁੰਦੀ ਹੈ।

੨. ਨਿੰਮ ਦੀ ਛਿੱਲ, ਟਾਹਣੀਆਂ, ਕੱਚੇ ਫਲ ਅਤੇ ਪੱਤੇ ਕੌੜੇ ਹੁੰਦੇ ਹਨ।

**ਢਾਕ ਪਲਾਸ** : ੧. ਢਾਕ ਪਲਾਸ ਪਥਰੀਲੀ ਧਰਤੀ ਵਿਚ ਉੱਗਦਾ ਹੈ।
ਬਸੰਤ ਰੁੱਤ ਵਿਚ ਇਸ ਰੁੱਖ ਨੂੰ ਨਾਰੰਗੀ ਰੰਗ ਦੇ ਫੁੱਲ ਲੱਗਦੇ ਹਨ ਜੋ ਕਈ ਦਵਾਈਆਂ ਵਿਚ ਵਰਤੇ ਜਾਂਦੇ ਹਨ।

੨. ਢਾਕ ਪਲਾਸ ਦੇ ਦਰੱਖ਼ਤ ਦੀ ਛਿੱਲ ਮੋਟੀ ਅਤੇ ਖੁਰਦਰੀ ਹੁੰਦੀ ਹੈ ਜਿਸ ਨੂੰ ਕੱਟਣ 'ਤੇ ਇਸ ਵਿੱਚੋਂ ਲਾਲ ਰੰਗ ਦਾ ਗੂੰਦ ਨਿਕਲਦਾ ਹੈ।
ਇਸ ਨੂੰ ਖਾਣ ਯੋਗ ਪਦਾਰਥਾਂ ਨਾਲ ਮਿਲਾ ਕੇ ਵਿਸ਼ੇਸ਼ ਇਸਤਰੀਆਂ ਖਾਂਦੀਆਂ ਹਨ ਜਿਸ ਨਾਲ ਕਮਰ ਦਰਦ ਹਟ ਜਾਂਦਾ ਹੈ।

੩. ਢਾਕ ਪਲਾਸ ਨੂੰ ਕੇਸੂ, ਛਿਛਰਾ ਅਤੇ ਬ੍ਰਹਮ ਬਿਰਛ ਵੀ ਕਿਹਾ ਜਾਂਦਾ ਹੈ।

**ਬਾਂਸ** : ੧. ਬਾਂਸ ਤ੍ਰਿਣ ਜਾਤੀ ਦਾ ਇਕ ਰੁੱਖ ਹੈ ਜਿਸ ਦੀ ਛਟੀ ਲੰਮੀ, ਅੰਦਰੋਂ ਪੋਲੀ ਅਤੇ ਗੰਨੇ ਵਾਂਗ ਗੱਠਦਾਰ ਹੁੰਦੀ ਹੈ।

੨. ਬਾਂਸ ਦੀ ਉਚਾਈ ੪੦ ਮੀਟਰ ਤਕ ਹੋ ਜਾਂਦੀ ਹੈ। ਗੁਰਬਾਣੀ ਅੰਦਰ ਬਾਂਸ ਦੀ ਉਚਾਈ ਦੀ ਤੁਲਨਾ ਮਨੁੱਖ ਦੇ ਅਹੰਕਾਰ ਨਾਲ ਕੀਤੀ ਗਈ ਹੈ।

੩. ਆਪਸ ਵਿਚ ਖਹਿਣ ਨਾਲ ਬਾਂਸ ਦੇ ਰੁੱਖਾਂ ਨੂੰ ਅੱਗ ਵੀ ਲੱਗ ਜਾਂਦੀ ਹੈ।

**ਇਰੰਡ** : ੧. ਇਰੰਡ ਦੇ ਬੀਜਾਂ ਤੋਂ ਤੇਲ ਕੱਢਿਆ ਜਾਂਦਾ ਹੈ ਜੋ ਜਲਾਉਣ ਦੇ ਕੰਮ ਆਉਂਦਾ ਹੈ। ਇਹ ਤੇਲ ਦਵਾਈਆਂ ਵਿਚ ਵੀ ਵਰਤਿਆ ਜਾਂਦਾ ਹੈ।

੨. ਇਰੰਡ ਦਾ ਬੂਟਾ ਬਦਬੂਦਾਰ ਹੁੰਦਾ ਹੈ।

ਟੀਕਾਕਾਰ ਪ੍ਰੋ. ਸਾਹਿਬ ਸਿੰਘ ਦੁਆਰਾ ਗੁਰਬਾਣੀ ਦੇ ਵਿਚਾਰਾਧੀਨ ਉਪਰੋਕਤ ਪਦਿਆਂ ਦੇ ਕੀਤੇ ਗਏ ਅਰਥ ਕ੍ਰਮਵਾਰ ਨਿਮਨ ਪ੍ਰਕਾਰ ਹਨ :

੧. ਸ੍ਰੀ ਗੁਰੂ ਅਰਜਨ ਦੇਵ ਜੀ ਉਪਦੇਸ਼ ਬਖਸ਼ਦੇ ਹਨ ਕਿ ਚੰਦਨ ਦੇ ਪੇੜ (ਰੁੱਖ) ਦੀ

ਸੰਗਤ ਨਾਲ ਨਿੰਮ ਦਾ ਰੁੱਖ ਵੀ ਚੰਦਨ ਹੀ ਹੋ ਜਾਂਦਾ ਹੈ। ਪਰ ਚੰਦਨ ਦੇ ਨੇੜੇ ਵੱਸਦਾ ਬਾਂਸ ਆਪਣੀ ਆਕੜ ਦੇ ਕਾਰਨ ਸੁਗੰਧੀ ਵਾਲਾ ਨਹੀਂ ਬਣਦਾ।

**ਭਾਵ:** ਜਿਹੜਾ ਮਨੁੱਖ ਬਾਂਸ ਵਾਂਗ ਸਦਾ ਆਕੜ ਕੇ ਰਹਿੰਦਾ ਹੈ ਉਸ ਨੂੰ ਸਾਧ-ਸੰਗਤ ਵਿੱਚੋਂ ਕੁਝ ਵੀ ਨਹੀਂ ਮਿਲਦਾ।

੨. ਭਗਤ ਕਬੀਰ ਜੀ ਸਮਝਾਉਂਦੇ ਹਨ ਕਿ ਚੰਦਨ ਦਾ ਨਿੱਕਾ ਜਿਹਾ ਬੂਟਾ ਭੀ ਚੰਗਾ ਜਾਣੋ ਭਾਵੇਂ ਉਹ ਢਾਕ ਪਲਾਸ ਵਰਗੇ ਰੁੱਖਾਂ ਨਾਲ ਘਿਰਿਆ ਹੋਵੇ। ਚੰਦਨ ਦੇ ਆਸ ਪਾਸ ਉੱਗੇ ਢਾਕ ਪਲਾਸ ਵਰਗੇ ਰੁੱਖ ਵੀ ਚੰਦਨ ਦੇ ਨੇੜੇ ਰਹਿਣ ਕਰਕੇ ਚੰਦਨ ਵਾਲੇ ਗੁਣ ਗ੍ਰਹਿਣ ਕਰ ਲੈਂਦੇ ਹਨ।

**ਭਾਵ :** ਇਕ ਨਿੱਕਾ ਜਿਹਾ ਗ਼ਰੀਬ ਬੰਦਾ ਵੀ ਵੱਡੇ ਭਾਗਾਂ ਵਾਲਾ ਹੈ ਜੇ ਉਸ ਦੇ ਅੰਦਰ ਨਿਮਰਤਾ ਦੀ ਸੁਗੰਧੀ ਹੈ। ਇਸ ਸੁਗੰਧੀ ਨਾਲ ਉਹ ਆਪਣੇ ਆਲੇ-ਦੁਆਲੇ ਬਹੁਤਿਆਂ ਦਾ ਬੇੜਾ ਪਾਰ ਕਰ ਦਿੰਦਾ ਹੈ :

੩. ਸ੍ਰੀ ਗੁਰੂ ਰਾਮਦਾਸ ਜੀ ਸਮਝਾਉਂਦੇ ਹਨ ਕਿ ਸਾਡੇ ਦੇਸ਼ ਵਿਚ ਬ੍ਰਾਹਮਣ 'ਖਤ੍ਰੀ ਵੈਸ' ਅਤੇ ਸ਼ੂਦਰ-ਚਾਰ ਪ੍ਰਸਿੱਧ ਵਰਨ ਹਨ। ਬ੍ਰਹਮਚਰਜ, ਗ੍ਰਿਹਸਤ, ਵਾਨਪ੍ਰਸਤ ਅਤੇ ਸੰਨਿਆਸ-ਇਹ ਚਾਰ ਆਸ਼੍ਰਮ ਪ੍ਰਸਿੱਧ ਹਨ। ਇਨ੍ਹਾਂ ਵਿੱਚੋਂ ਜਾਤੀ ਆਦਿ ਕਰਕੇ ਕੋਈ ਮਨੁੱਖ ਸ੍ਰੇਸ਼ਟ ਨਹੀਂ ਮੰਨਿਆ ਜਾ ਸਕਦਾ, ਸਗੋਂ ਉਹ ਮਨੁੱਖ ਹੀ ਸ੍ਰੇਸ਼ਟ ਹੈ ਜਿਹੜਾ ਪ੍ਰਭੂ ਦਾ ਨਾਮ ਸਿਮਰਦਾ ਹੈ। ਸਤਿ ਸੰਗਤ ਕਰਨ ਦੀ ਮਹੱਤਤਾ ਬਾਰੇ ਗੁਰੂ ਜੀ ਉਪਦੇਸ਼ ਬਖਸ਼ਦੇ ਹਨ :

*. . .ਸਤਸੰਗਤਿ ਮਿਲਿ ਪਤਿਤ ਪਰਵਾਣ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੬੧)*

**ਭਾਵ :** ਜਿਸ ਤਰ੍ਹਾਂ ਥੋੜੇ ਗੁਣਾਂ ਦਾ ਮਾਲਕ ਦੀਨ ਜਿਹਾ ਇਰੰਡ ਚੰਦਨ ਦੇ ਨੇੜੇ ਰਹਿਣ ਕਰਕੇ ਸੁਗੰਧ ਵਾਲਾ ਹੋ ਜਾਂਦਾ ਹੈ ਉਸੇ ਤਰ੍ਹਾਂ ਸਾਧ-ਸੰਗਤ ਨਾਲ ਮਿਲ ਕੇ ਵਿਕਾਰੀ ਮਨੁੱਖ ਵੀ ਪਵਿੱਤਰ ਹੋ ਕੇ ਪ੍ਰਭੂ ਦੇ ਦਰ 'ਤੇ ਕਬੂਲ ਹੋ ਜਾਂਦਾ ਹੈ। ■

## ਗੁਰਦੁਆਰਾ ਛੇਹਰਟਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਭਾਈ ਸੁਖਵੰਤ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਛੇਹਰਟਾ ਸਾਹਿਬ, (ਸ੍ਰੀ ਅੰਮ੍ਰਿਤਸਰ) ਵਿਖੇ ੩੧ ਅਕਤੂਬਰ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੩੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਅਣਗੌਲੇ ਸਿੱਖ ਕਬੀਲੇ— ਵਣਜਾਰੇ

–ਡਾ. ਦਲਵਿੰਦਰ ਸਿੰਘ*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਦਾ ਜੋ ਬੂਟਾ ਲਾਇਆ ਤੇ ਵਿਸ਼ਵ ਦੀ ਯਾਤਰਾ ਕਰ ਕੇ ਫੈਲਾਇਆ ਤੇ ਜਿਸ ਨੂੰ ਅੰਮ੍ਰਿਤ ਛਕਾ ਕੇ ਦਸ਼ਮੇਸ਼ ਜੀ ਨੇ ਸਿੰਘ ਬਣਾਇਆ ਉਹ ਵੱਧਦਾ-ਵੱਧਦਾ ਸਾਰੇ ਵਿਸ਼ਵ ਵਿਚ ਜੜ੍ਹਾਂ ਫੜ ਗਿਆ ਹੈ। ਦੁਨੀਆ ਵਿਚ ਸਿੱਖਾਂ ਦੇ ਪ੍ਰਮੁੱਖ ਗੜ੍ਹ ਹੇਠ ਲਿਖੇ ਅਨੁਸਾਰ ਹਨ :-

| ਨੰ | ਗਰੁੱਪ | ਇਲਾਕਾ | ਗਿਣਤੀ |
|---|---|---|---|
| ੧. | ਸਥਾਨਕ | ਪੰਜਾਬ, ਕਸ਼ਮੀਰ, ਹਰਿਆਣਾ, ਦਿੱਲੀ ਦੇ ਇਰਦ-ਗਿਰਦ ਇਲਾਕੇ | ੨ ਕਰੋੜ |
| ੨. | ਸਿਕਲੀਗਰ: | ਮਹਾਂਰਾਸ਼ਟਰ, ਆਂਧਰਾ, ਕਰਨਾਟਕ, ਮੱਧ-ਪ੍ਰਦੇਸ਼, ਪੰਜਾਬ, ਹਰਿਆਣਾ, ਗੁਜਰਾਤ, ਰਾਜਸਥਾਨ ਆਦਿ। | ੪ ਕਰੋੜ |
| ੩. | ਵਣਜਾਰੇ: | ਮਹਾਂਰਾਸ਼ਟਰ, ਮੱਧ ਪ੍ਰਦੇਸ਼, ਪੰਜਾਬ, ਉੱਤਰ ਪ੍ਰਦੇਸ਼ ਆਦਿ | ੫ ਕਰੋੜ |
| ੪. | ਸਤਿਨਾਮੀਏ: | ਛਤੀਸਗੜ੍ਹ, ਝਾਰਖੰਡ, ਬੰਗਾਲ, ਮੱਧ ਪ੍ਰਦੇਸ਼ ਆਦਿ | ੧ ਕਰੋੜ |
| ੫. | ਜੌਹਰੀ: | ਮਹਾਂਰਾਸ਼ਟਰ ਆਦਿ | ੨੦ ਹਜ਼ਾਰ |
| ੬. | ਅਸਾਮੀ: | ਅਸਾਮ ਦੇ ਵੀਹ ਪਿੰਡ | ੨੦ ਹਜ਼ਾਰ |
| ੭. | ਬਿਹਾਰੀ: | ਕਿਸ਼ਨ ਗੰਜ ਤੇ ਪਟਨਾ ਬਿਹਾਰ ਆਦਿ | ੨੦ ਹਜ਼ਾਰ |
| ੮. | ਥਾਰੂ: | ਉੱਤਰ ਪ੍ਰਦੇਸ਼ | ੨੦ ਹਜ਼ਾਰ |
| ੯. | ਬਿਜਨੌਰੀ: | ਬਿਜਨੌਰ ਉੱਤਰ ਪ੍ਰਦੇਸ਼ ਦੇ ਵੀਹ ਪਿੰਡ | ੩੫ ਹਜ਼ਾਰ |
| ੧੦. | ਲਾਮੇ: | ਕਰਮਾਪਾ ਤੇ ਨਈਗਮਾਪਾ ਕਬੀਲਿਆਂ ਦੇ ਤਿੱਬਤੀ ਮੂਲ ਦੇ ਨਿਵਾਸੀ | ੧ ਲੱਖ |
| ੧੧. | ਸਿੰਧੀ: | ਮਹਾਰਾਸ਼ਟਰ, ਗੁਜਰਾਤ, ਰਾਜਸਥਾਨ ਆਦਿ | ੨ ਲੱਖ |
| ੧੨. | ਵਿਦੇਸ਼ੀ: | ਕੈਨੇਡਾ, ਇੰਗਲੈਂਡ, ਅਮਰੀਕਾ, ਆਸਟ੍ਰੇਲੀਆ, ਥਾਈਲੈਂਡ, ਮਲੇਸ਼ੀਆ ਤੇ ਅਫਰੀਕਾ | |

ਉਪਰੋਕਤ ਅੰਕੜਿਆਂ 'ਤੇ ਨਜ਼ਰ ਮਾਰਿਆਂ ਪੰਜਾਬੋਂ ਬਾਹਰ ਜੋ ਗਰੁੱਪ ਜਾਂ ਕਬੀਲੇ ਹਨ ਉਨ੍ਹਾਂ ਵਿਚ ਵਣਜਾਰੇ, ਸਿਕਲੀਗਰ ਤੇ ਸਤਿਨਾਮੀਏ ਪ੍ਰਮੁੱਖ ਹਨ, ਜਿਨ੍ਹਾਂ ਨੇ ਗੁਰੂ ਸਾਹਿਬਾਨ ਦੇ ਅਜ਼ਾਦੀ ਤੇ ਬਰਾਬਰੀ ਦੇ ਸੰਦੇਸ਼ ਨੂੰ ਮੁੱਖ ਰਖਦਿਆਂ ਸਮੇਂ ਦੇ ਹਾਕਮਾਂ ਨਾਲ ਆਢਾ ਲਾਇਆ ਤੇ ਜਿਸ ਦਾ ਖਮਿਆਜਾ ਇਹ ਹਾਲੇ ਤਕ ਭੁਗਤ ਰਹੇ ਹਨ। ਥਾਂ-ਥਾਂ ਦੀਆਂ ਠੋਕਰਾਂ ਖਾਂਦੇ-ਖਾਂਦੇ, ਬੁਰੇ ਹਾਲਾਤਾਂ ਨਾਲ ਜੂਝਦਿਆਂ ਜਿਸ ਤਰ੍ਹਾਂ ਇਨ੍ਹਾਂ ਨੇ ਸਿੱਖੀ ਕਦਰਾਂ-ਕੀਮਤਾਂ ਨੂੰ ਬਰਕਰਾਰ ਰੱਖਿਆ ਉਹ ਆਪਣੇ ਆਪ ਵਿਚ ਇਕ ਮਿਸਾਲ ਹੈ। ਇਸ ਲਈ ਉਨ੍ਹਾਂ ਦੇ ਪਿਛੋਕੜ 'ਤੇ ਇਕ ਝਾਤ ਪਾਉਣੀ ਕੁਥਾਂ

*#੧੯੭੫ ਬਸੰਤ ਐਵੀਨਿਊ, ਨੇੜੇ ਸਾਂਈ ਮੰਦਿਰ, ਲੁਧਿਆਣਾ- ੧੪੧੦੧੩; ਮੋ. ੯੧੯੮੧੫੩੬੬੭੨੬

ਨਹੀਂ ਹੋਵੇਗੀ।

ਸਿਕਲੀਗਰ ਤੇ ਵਣਜਾਰਿਆਂ ਦੀ ਜੜ੍ਹ ਦੇਖੀਏ ਤਾਂ ਸ਼ਜਰਾ ਜੁੜਦਾ ਹੈ, ਧਜ, ਕੋਧਜ, ਕਰਨ, ਕੈਸਬ, ਜਿਸ ਦੀਆਂ ਅੱਗੇ ਦੋ ਮੂਹੀਆਂ ਸਨ ਚਾਡਾ ਤੇ ਖਿਡਾ । ਚਾਡਾ ਮੂਹੀਂ ਵਿੱਚੋਂ ਹਨ— ਨਥਾਡ (ਨਾਥ), ਜੁਗਾਡ (ਜੋਗੀ) ਤੇ ਖਿਮਾਦ (ਸਿਕਲੀਗਰ) ਤੇ ਖਿੱਡਾ ਮੂੰਹੀਂ ਵਿੱਚੋਂ ਹਨ— ਮੋਤਾ (ਲੁਬਾਣੇ) ਤੇਮੋਲਾ (ਵਣਜਾਰੇ)। ਇਹ ਸਾਰੇ ਮਾਰਵਾੜੀ ਕਬੀਲੇ ਅਪਣੇ ਆਪ ਨੂੰ ਰਾਠੌਰ, ਪਰਮਾਰ ਤੇ ਚੌਹਾਨ ਗੋਤਾਂ ਨਾਲ ਜੋੜਦੇ ਹਨ। ਇਨ੍ਹਾਂ ਦੋਨਾਂ ਕਬੀਲਿਆਂ ਦੇ ਯੋਧਿਆਂ ਨੇ ਸਿੱਖ ਸੰਘਰਸ਼ ਵਿਚ ਅਹਿਮ ਹਿੱਸਾ ਪਾਇਆ ਤੇ ਸ਼ਹਾਦਤਾਂ ਦੀਆਂ ਲੜੀਆਂ ਬਣਾ ਦਿੱਤੀਆਂ।

**ਵਣਜਾਰੇ**

ਜੇ ਸਿੱਖਾਂ ਵਿਚ ਗਿਣਤੀ ਵਜੋਂ ਲਿਆ ਜਾਵੇ ਤਾਂ ਵਣਜਾਰਾ ਕਬੀਲਾ ਸਭ ਤੋਂ ਪ੍ਰਮੁੱਖ ਹੈ ਜੋ ਸਮੁੱਚੇ ਦੱਖਣੀ ਭਾਰਤ ਵਿਚ ਸਭ ਤੋਂ ਵੱਧ ਫੈਲਿਆ ਹੋਇਆ ਹੈ। ਵਣਜਾਰੇ ਉਨਾਂ ਸਿੱਖਾਂ ਵਿੱਚੋਂ ਹਨ ਜਿਨ੍ਹਾਂ ਨੇ ਸਿੱਖੀ ਦੀ ਜੜ੍ਹ ਲਾਉਣ ਲਈ ਆਪਣੇ ਪੂਰੇ ਦੇ ਪੂਰੇ ਪਰਵਾਰਾਂ ਦੇ ਖ਼ੂਨ ਨਾਲ ਸਿੱਖੀ ਦੇ ਬੂਟੇ ਨੂੰ ਸਿੰਜਿਆ। ਬਹਾਦਰ ਇੰਨੇ ਕਿ ਭਾਈ ਬਚਿੱਤਰ ਸਿੰਘ ਵਰਗੇ ਹਾਥੀਆਂ ਦੇ ਮੂੰਹ ਮੋੜ ਦਿੰਦੇ। ਗਿਆਨੀ ਇੰਨੇ ਕਿ ਭਾਈ ਗੁਰਦਾਸ ਜੀ ਤੋਂ ਪਿੱਛੋਂ ਜੇ ਗੁਰਬਾਣੀ ਦੀ ਵਿਆਖਿਆ ਕਿਸੇ ਕੀਤੀ ਤਾਂ ਇਨ੍ਹਾਂ ਵਿੱਚੋਂ ਹੀ ਸਨ ਵਣਜਾਰੇ ਸਿੱਖ ਭਾਈ ਮਨੀ ਸਿੰਘ ਜੀ, ਜਿਨ੍ਹਾਂ ਦਾ ਸਿਦਕ ਇੰਨਾ ਕਿ ਬੰਦ ਬੰਦ ਤਾਂ ਕਟਵਾ ਲਿਆ, ਪਰ ਸਿੱਖੀ ਨਾ ਛੱਡੀ। ਗੁਰੂ ਨੂੰ ਲੱਭਣ ਲਈ ਜੇ ਭਾਈ ਮੱਖਣ ਸ਼ਾਹ ਵਰਗਿਆਂ ਮੋਹਰਾਂ ਵਾਰ ਦਿੱਤੀਆਂ ਤਾਂ ਗੁਰੂ ਦੇ ਧੜ ਦਾ ਸਸਕਾਰ ਕਰਨ ਲਈ ਲੱਖੀ ਸ਼ਾਹ ਵਣਜਾਰੇ ਵਰਗਿਆਂ ਨੇ ਆਪਣੇ ਘਰ ਨੂੰ ਹੀ ਅੱਗ ਲਾ ਦਿੱਤੀ। ਗੁਰੂ-ਘਰ ਦੀ ਦੀਵਾਨਗੀ ਵੀ ਅਜਿਹੀ ਨਿਭਾਈ ਕਿ ਆਪਣਿਆਂ ਨੂੰ ਭੁੱਲ ਕੇ ਗੁਰੂ-ਘਰ ਦੇ ਪ੍ਰੇਮੀ ਹੋ ਰਹੇ, ਸਾਰਾ ਪਰਵਾਰ ਗੁਰੂ-ਘਰ 'ਤੇ ਵਾਰ ਦਿੱਤਾ।

ਇਤਿਹਾਸ ਅਨੁਸਾਰ ਭਾਈ ਮਨਸੁਖ ਪਹਿਲਾ ਵਣਜਾਰਾ ਸਿੱਖ ਹੈ ਜੋ ਗੁਰੂ-ਘਰ ਨਾਲ ਜੁੜਿਆ ਹੀ ਨਹੀਂ, ਸਗੋਂ ਸ੍ਰੀ ਲੰਕਾ ਦੇ ਰਾਜਾ ਸਿਵਨਾਭ ਵਰਗਿਆਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਨੁਯਾਈ ਬਣਾ ਕੇ ਸਿੱਖੀ ਨੂੰ ਭਾਰਤ ਦੀਆਂ ਹੱਦਾਂ ਤੋਂ ਬਾਹਰ ਫੈਲਾਉਣ ਵਿਚ ਮਦਦ ਕੀਤੀ। ਛੇਵੇਂ ਗੁਰੂ ਦਾ ਇਕ ਹੋਰ ਸਿੱਖ ਸੀ— ਗੜ੍ਹ ਗਵਾਲੀਅਰ ਕਾ ਦਾਰੋਗਾ ਹਰਿਦਾਸ ਬਨਜਾਰਾ। ਇਸ ਦੇ ਕੋਲ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਬਲੂ, ਭਾਈ ਪਰਾਣਾ, ਭਾਈ ਕੀਰਤੀਆ ਆਦਿ ਸਿੱਖ ਪੰਜਾਬ ਤੋਂ ਆਉਂਦੇ ਰਹਿੰਦੇ ਸਨ। ਉਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਰਾਜ-ਦਰਬਾਰ ਦੀ ਸਾਰੀ ਖ਼ਬਰ ਤਾਂ ਦਿੰਦਾ ਹੀ ਨਾਲ ਹੀ ਪੂਰੀ ਸੁਖ-ਸੁਵਿਧਾ ਵੀ ਦਿੰਦਾ।

ਜਦ ਗੁਰੂ ਜੀ ਤੋਂ ਗਵਾਲੀਅਰ ਦੀ ਰਿਹਾਈ ਬਾਰੇ ਪੁੱਛਿਆ ਗਿਆ ਤਾਂ ਉਨ੍ਹਾਂ

ਹਰਿਦਾਸ ਦੇ ਮਹੱਤਵਪੂਰਨ ਰੋਲ ਦਾ ਇਸ ਤਰ੍ਹਾਂ ਜ਼ਿਕਰ ਕੀਤਾ— "ਏਕ ਦਿਵਸ ਹਰਿਦਾਸ ਦਰੋਗਾ ਹਮਾਰੇ ਪਾਸ ਆਇਆ, ਬੋਲਾ ਜੀ ਸੱਚੇ ਪਾਤਸ਼ਾਹ ਜਹਾਂਗੀਰ ਬਾਦਸ਼ਾਹ ਜਬਰਾਤ ਕੇ ਸਮੇਂ ਮਹਿਲੋ ਮੇਂ ਸੋਤਾ ਹੈ, ਉਸੇ ਡਰਾਵਨੀਆਂ ਸੂਰਤਾਂ ਆਦਿ ਦਿਖਾਈ ਦੇਤੀ ਹੈ। ਇਸੇ ਸੁਤੇ ਪਏ ਕੇ ਅਗੰਮੀ ਆਵਾਜ਼ ਆਤੀ ਹੈ ਕਿ ਜਿਸ ਹਿੰਦ ਕੇ ਪੀਰ ਕੋ ਗੜ੍ਹ ਗਵਾਲੀਅਰ ਮੇਂ ਬੰਦੀਵਾਨ ਬਨਾ ਰਖਾ ਹੈ ਉਸੇ ਛੋੜ ਦੇ।" *(ਗੁਰੂ ਕੀਆਂ ਸਾਖੀਆਂ, ਪੰਨਾ ੩੪)* "ਵਜ਼ੀਰ ਖਾਨ ਨੇ ਕੈਦੀ ਰਿਹਾ ਕਰਨੇ ਕਾ ਪਰਵਾਨਾ ਦਰੋਗਾ ਕੋ ਜਾਇ ਦੀਆ। ਪਰਵਾਨਾ ਵਾਚ ਛੋਟੀਆਂ ਕੈਦਾਂ ਵਾਲੇ ਸਾਰੇ ਰਿਹਾ ਕਰ ਦੀਏ ਗਏ। ਲੰਬੀ ਕੈਦ ਵਾਲੇ ੧੦੧ ਕੈਦੀ ਰਹਿ ਗਏ। ਦਰੋਗਾ ਸੇ ਹਮ ਨੇ ਪੂਛਾ ਕਿ ਬਾਦਸ਼ਾਹ ਨੇ ਇਨ ਕੇ ਬਾਰੇ ਮੇਂ ਕਿਆ ਲਿਖਾ ਹੈ ਦਰੋਗਾ ਹਾਥ ਬਾਂਧ ਕਰ ਬੋਲਾ, ਜੀ ਸੱਚੇ ਪਾਤਸ਼ਾਹ ਤੇਰੀਆਂ ਤੂ ਜਾਣੇ। ਸ਼ਾਹੀ ਪਰਵਾਨੇ ਮੇ ਲਿਖਾ ਕਿ ਜੋ ਵੱਡੀਆਂ ਕੈਦਾਂ ਵਾਲੇ ਕੈਦੀ ਹੈ, ਉਹ ਆਪ ਕਾ ਜਾਮਾ ਪਕੜ ਜਿਤਨੇ ਬਾਹਰ ਆਇ ਜਾਏ, ਉਨੇ ਛੋਰ ਦੀਆ ਜਾਏ। ਭਾਈ ਨਾਨੂੰ ਅਸੀਂ ਹਰਿਦਾਸ ਤੇ ਕਹਾ, ਹਮ ਬਾਦਸ਼ਾਹੀ ਲਿਖਾ ਸੁਨ ਲੀਆ ਹੈ, ਅਸੀ ਗੜ੍ਹ ਕਾ ਤਿਆਗ ਫਜ਼ਰੇ ਕਰਾਂਗੇ। ਦਰੋਗਾ ਗੁਰੂ ਕਾ ਸਿੱਖ ਥਾ, ਅਸਾਂ ਉਸੇ ਕਹਿ ਕੇ ਕਲੀਆਂ ਵਾਲਾ ਚੋਗਾ ਬਨਵਾਇ ਲੀਆ। ਭੋਰ ਹੋਤੇ ਸਬੋ ਰਾਜਯੋ ਕੋ. . . ਚੋਗੇ ਕੀ ਕਲੀ ਫੜਾਇ ਸਭ ਕੀ ਬੰਦ ਖਲਾਸੀ ਕਰਾਇ ਦਈ।" (*ਗੁਰੂ ਕੀਆਂ ਸਾਖੀਆਂ*, ਪੰਨਾ ੩੫-੩੬)

ਭਾਈ ਮੱਖਣ ਸ਼ਾਹ ਛੇਵੇਂ ਗੁਰੂ ਤੋਂ ਹੀ ਸਿੱਖੀ ਨਾਲ ਜੁੜਿਆ ਹੋਇਆ ਸੀ। 'ਭੱਟ ਵਹੀਆਂ' ਇਸ ਦੀ ਸ਼ਾਹਦੀ ਭਰਦੀਆਂ ਹਨ— "ਭਾਈ ਮੱਖਣ ਸ਼ਾਹ ਜੋ ਗੁਰੂ ਕਾ ਸਿੱਖ ਥਾ, ਇਸ ਕਾ ਟਾਂਡਾ ਕਸ਼ਮੀਰ ਦੇਸ਼ ਮੇ ਜਾਇ ਰਹਾ ਥਾ। ਸਤਿਗੁਰੂ ਜੀ ਏਸ ਕੇ ਟਾਂਡੇ ਮੇਂ ਸ਼ਾਮਿਲ ਹੋਇ ਸ੍ਰੀ ਨਗਰ ਜਾਇ ਪ੍ਰਵੇਸ਼ ਕੀਆ। ਭਾਈ ਦਾਸਾ, ਭਾਈ ਅੜੂ ਰਾਮ ਆਦਿ ਸਿੱਖਾਂ ਕੇ ਗੈਲ ਸ੍ਰੀ ਨਗਰ ਸੇ ਚਲਕੇ ਮਟਨ ਮਾਰਤੰਡ ਤੀਰਥਾਂ ਕੀ ਯਾਤਰਾ ਕਰਕੇ, ਭਾਈ ਮੱਖਣ ਸ਼ਾਹ ਕੀ ਨਗਰੀ ਮੋਟੇ ਟਾਂਡੇ ਮੇ ਜਾਇ ਬਿਰਾਜੇ। ਭਾਵੀਵਸ ਭਾਈ ਮੱਖਣ ਸ਼ਾਹ ਕਾ ਪਿਤਾ ਭਾਈ ਦਾਸਾ ਮੋਟੇ ਟਾਂਡਾ ਮੇ ਗੁਰਪੁਰੀ ਸਿਧਾਰ ਗਿਆ।"

ਸਤਵੇਂ ਗੁਰੂ ਜੀ ਇਸ ਪਾਸ ਜਾ ਕੇ ਕਸ਼ਮੀਰ ਰਹੇ ਜਿਸ ਦਾ ਰਿਕਾਰਡ 'ਗੁਰੂ ਕੀਆਂ ਸਾਖੀਆਂ' ਤੇ 'ਭੱਟ ਵਹੀ' ਵਿਚ ਇਸ ਤਰ੍ਹਾਂ ਹੈ:-

"ਗੁਰੂ ਹਰਿ ਰਾਇ ਜੀ ਮਹਿਲ ਸਤਮਾਂ ਬੇਟਾ ਬਾਬਾ ਗੁਰਦਿੱਤਾ ਜੀ ਕਾ। ਸੰਮਤ ਸਤਰਾਂ ਸੈ ਸਤਾਰਾਂ ਕ੍ਰਿਸ਼ਨਾ ਪਖੇ ਜੇਠ ਮਾਸ ਕੀ ਪੰਚਮੀ ਕੇ ਦਿਹੁੰ ਸਿਰ ਨਗਰ ਆਏ ਕਸ਼ਮੀਰ ਦੇਸ਼ ਮੇ, ਗੈਲੇ ਮਖਨ ਸ਼ਾਹ ਆਇਆ ਬੇਟਾ ਦਾਸੇ ਕਾ, ਪੋਤਾ ਬਿੱਨੇ ਕਾ, ਨਾਤੇ ਬਹੋੜੂ ਕੇ ਬੰਸ ਸਉਨ ਕੀ ਪੇਲੀਆ ਗੋਤਰ ਬਨਜਾਰਾ।" *(ਗੁਰੂ ਕੀਆਂ ਸਾਖੀਆਂ, ਪੰਨਾ ੪੦)* ਮੱਖਣ ਸ਼ਾਹ ਕੇ ਟਾਂਡੇ ਮੇ ਚਾਰ ਮਾਸ ਕਸ਼ਮੀਰ ਦੇਸ ਰਹੇ। *(ਭੱਟ ਵਹੀ*

*ਤਲਉਂਡਾ ਪ੍ਰਗਣਾ ਜੀਂਦ)।*

ਮੱਖਣ ਸ਼ਾਹ ਵਣਜਾਰਾ ਦਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਗੁਰੂ ਘੋਸ਼ਿਤ ਕਰਨ ਬਾਰੇ ਸਾਖੀਆਂ ਵਿਚ ਇਸ ਤਰ੍ਹਾਂ ਦਰਜ ਹੈ— "ਸੰਮਤ ਸਤਰਾਂ ਸੈ ਇਕੀਸ ਕੋ ਦੀਵਾਲੀ ਕਾ ਪੁਰਬ ਹੋਆ, ਦੂਰ ਨੇੜੇ ਸੇ ਸਿੱਖ ਸੰਗਤਾਂ ਹੁੰਮ ਹੁਮਾਇ ਗੁਰੂ ਕੇ ਦਰਸ਼ਨ ਪਾਨੇ ਆਈਆਂ। ਬਕਾਲਾ ਗਾਓ ਮੇ ਬੜਾ ਕੌਤੂਹਲ ਹੂਆ। ਮਖਨ ਸ਼ਾਹ ਬਨਜਾਰਾ ਸੰਗਤ ਸਾਥ ਲੈ ਕੇ ਗੁਰੂ ਜੀ ਕਾ ਦਰਸ਼ਨ ਪਾਨੇ ਆਇਆ। ਇਸ ਕਾ ਬੇੜਾ ਦਰਿਆਇ ਬੀਚ ਤ੍ਰੇਮੂ ਕੇ ਪਤਨ ਮੇ ਭੰਵਰ ਬੀਚ ਫਸਾ ਥਾ। ਇਸੇ ਇਕ ਸੌ* ਮੋਹਰ ਦੇਨੀ ਮਾਨੀ ਅਤੇ ਇਹ ਮੁਹਰੇਂ ਲੈ ਕੇ ਬਕਾਲਾ ਨਗਰੀ ਆਇਆ। ਪ੍ਰਿਥਮੇ ਸ੍ਰੀ ਧੀਰ ਮਲ ਜੀ ਕਾ ਘਰ ਥਾ, ਮਸੰਦ ਬਨਜਾਰੇ ਲੈ ਇਸ ਕੇ ਗ੍ਰਿਹ ਮੇ ਲੇ ਆਇ। ਮੱਖਨ ਸ਼ਾਹ ਨੇ ਪਾਂਚ ਮੁਹਰੇ ਭੇਟਾ ਕੀ ਇਸਤਰੀ ਸੇਲਜਈ ਤੇ ਤਿਨਾ ਬੇਟਿਆਂ ਦੋ-ਦੋ ਮੋਹਰਾਂ ਭੇਟ ਕੀ। ਸ੍ਰੀ ਧੀਰ ਮਲ ਨੇ ਇਨਹੇ ਸਿਰੋਪਾ ਦੇ ਕਰ ਵਿਦਾ ਕੀਆ। ਮਖਨ ਸ਼ਾਹ ਯਹਾਂ ਸੇ ਸ੍ਰੀ ਗੁਰੂ ਤੇਗ ਬਹਾਦਰ ਜੀ ਕੇ ਦਰਬਾਰ ਮੇ ਆਇਆ। ਪਾਂਚ ਮੁਹਰੇ ਭੇਟ ਕੀ। ਗੁਰੂ ਜੀ ਮੁਸਕਰਾਏ, ਬਨਜਾਰੇ ਸੇ ਅਪਨੀ ਮਨੌਤ ਮਾਂਗੀ। ਬਚਨ ਹੋਆ ਮਖਨ ਸ਼ਾਹ— "ਤੇਰੀ ਇਸਤਰੀ ਸੂਹੇ ਰਾਂਗ ਕੀ ਥੈਲੀ ਮੇ ਜਿਸਕਾ ਡੋਰਾ ਹਰੇ ਰੰਗ ਕਾ ਹੈ ਮੋਹਰਾਂ ਪਾਇ ਕਰ ਲਾਈ ਹੈ। ਥੈਲੀ ਤੇਰੇ ਬੜੇ ਬੇਟੇ ਕੇ ਪਾਸ ਹੈ ਜੋ ਪੀਛੇ ਖਲਾ ਹੈ।" ਚੰਦੂ ਲਾਲ ਨੇ ਗੁਰੂ ਜੀ ਕਾ ਬਚਨ ਪਾਇ ਆਗੇ ਆਇ ਮਸਤਕ ਟੇਕ ਕੇ ਥੈਲੀ ਭੇਟ ਕੀ। ਮਖਨ ਸ਼ਾਹ ਬਾਹਰ ਆਇ ਪਲੂ ਫੇਰਿਆ, ਕਹਾ, "ਭੂਲੀਏ ਸੰਗਤੇ ਗੁਰੂ ਲਾਧੋ ਰੇ" ਤੀਨ ਬਾਰ ਐਸਾ ਬਚਨ ਕੀਆ। ਗੁਰੂ ਜੀ ਬਨਜਾਰੇ ਤੇ ਬਹੁਤ ਬਿਗਸੇ, ਇਸੇ ਸਿੱਖੀ ਦਾਨ ਦੀਆ।" *(ਗੁਰੂ ਕੀਆਂ ਸਾਖੀਆਂ ਪੰਨਾ ੬੧-੬੨)*

ਇਸੇ ਭਾਈ ਮੱਖਣ ਸ਼ਾਹ ਵਣਜਾਰੇ ਨੇ ਆਪਣਾ ਗੁਰੂ ਸਿੱਖੀ ਵਿਚ ਲਾਇਆ ਤੇ ਉਸ ਦਾ ਬੇਟਾ ਕੁਸ਼ਾਲ ਸਿੰਘ ਗੁਰੂ ਦੀਆਂ ਫੌਜਾਂ ਵਿਚ ਲੜਦਾ ਲੋਹਗੜ੍ਹ ਦੇ ਜੰਗ ਵਿਚ ਬਹਾਦਰੀ ਦਿਖਾਉਂਦਾ ਸ਼ਹੀਦ ਹੋਇਆ। ਇਸੇ ਤਰ੍ਹਾਂ ਦੀ ਗਾਥਾ ਹੈ ਭਾਈ ਲੱਖੀ ਸ਼ਾਹ ਵਣਜਾਰੇ ਦੀ, ਜਿਸ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਧੜ ਨਖਾਸ ਚੌਕ ਤੋਂ ਬੜੀ ਬਹਾਦਰੀ ਤੇ ਚੁਸਤੀ ਨਾਲ ਦੁਸ਼ਮਣ ਦੀਆਂ ਅੱਖਾਂ ਵਿਚ ਘਟਾ ਪਾ ਕੇ ਚੱਕ ਲਿਆਂਦਾ, ਸਗੋਂ ਉਨ੍ਹਾਂ ਦਾ ਸਸਕਾਰ ਕਰਨ ਲਈ ਰਾਇਸੀਨਾ ਵਿਚਲਾ ਆਪਣਾ ਘਰ ਚਿਤਾ ਬਣਾ ਦਿੱਤਾ।

ਜਿਤਨੀਆਂ ਸ਼ਹੀਦੀਆਂ ਇਸ ਕਬੀਲੇ ਨੇ ਸਿੱਖੀ ਬਚਾਉਣ ਲਈ ਕੀਤੀਆਂ ਹੋਰ ਕਿਸੇ ਨੇ ਨਹੀਂ ਕੀਤੀਆਂ। ਹੇਠ ਲਿਖੇ ਅੰਕੜਿਆਂ 'ਤੇ ਇਕ ਝਾਤ ਮਾਰਿਆਂ ਜ਼ਾਹਿਰ ਹੋ ਜਾਵੇਗਾ ਕਿ ਇਨ੍ਹਾਂ ਨੇ ਗੁਰੂ ਸਾਹਿਬ ਦੇ ਹਰ ਯੁੱਧ ਵਿਚ ਭਾਗ ਲਿਆ ਤੇ ਸ਼ਹੀਦੀਆਂ ਪਾਈਆਂ।

**ਕੁੱਝ ਨੇ ੫੦੦ ਲਿਖਿਆ ਹੈ।*

## ਵਣਜਾਰੇ ਸਿੱਖਾਂ ਦੀਆਂ ਸ਼ਹੀਦੀ ਲੜੀਆਂ:

| ਨੰ | ਨਾਮ | ਪਿਤਾ | ਸ਼ਹਾਦਤ ਥਾਂ | ਸ਼ਹਾਦਤ ਮਿਤੀ | ਸਮਾਂ | ਭੱਟ ਵਹੀ |
|---|---|---|---|---|---|---|
| ੧. | ਨਾਨੂ | ਮੂਲਾ | ਰੁਹੀਲਾ | ੩ ਕੱਤਕ ੧੬੭੮ | ਛੇਵੇਂ ਗੁਰੂ | ਮੁਲਤਾਨੀ |
| ੨. | ਸੁਖਾ | ਮੰਡਨ | ਮਰਾੜਕੇ | ੧੭ ਪੋਹ ੧੬੯੧ | ਛੇਵੇਂ ਗੁਰੂ | ਮੁਲਤਾਨੀ |
| ੩. | ਬਲੂ | ਮੂਲਾ | ਅੰਮ੍ਰਿਤਸਰ | ੧੫ ਵੈਸਾਖ ੧੬੩੪ | ਛੇਵੇਂ ਗੁਰੂ | ਮੁਲਤਾਨੀ |
| ੪. | ਨਠੀਆ | ਬਲੂ | ਕਰਤਾਰਪੁਰ | ੩੧ ਵੈਸਾਖ ੧੬੯੨ | ਛੇਵੇਂ ਗੁਰੂ | ਮੁਲਤਾਨੀ |
| ੫. | ਦਾਸਾ | ਬਲੂ | ਫਗਵਾੜਾ | ੦੧ ਜੇਠ ੧੬੯੨ | ਛੇਵੇਂ ਗੁਰੂ | ਤਲੌਂਡਾ |
| ੬. | ਸੁਹੇਲਾ | ਬਲੂ | ਫਗਵਾੜਾ | ੦੧ ਜੇਠ ੧੬੯੨ | ਛੇਵੇਂ ਗੁਰੂ | ਤਲੌਂਡਾ |
| ੭. | ਦਿਆਲ ਦਾਸ | ਮਾਈ ਦਾਸ | ਦਿੱਲੀ | ੧੧-੧੧-੧੬੭੫ | ਨੌਵੇਂ ਗੁਰੂ | ਤਲੌਂਡਾ |
| ੮. | ਹਠੀ ਚੰਦ | ਮਾਈ ਦਾਸ | ਭੰਗਾਣੀ | ੧੮-੧੧-੧੬੮੮ | ਦਸਵੇਂ ਗੁਰੂ | ਮੁਲਤਾਨੀ |
| ੯. | ਸੋਹਣ ਚੰਦ | ਮਾਈ ਦਾਸ | ਨਦੌਣ | ੨੦-੦੩-੧੬੯੧ | ਦਸਵੇਂ ਗੁਰੂ | ਮੁਲਤਾਨੀ |
| ੧੦. | ਲਹਿਣਾ ਸਿੰਘ | ਮਾਈ ਦਾਸ | ਗੁਲੇਰ | ੨੦-੦੨-੧੬੯੬ | ਦਸਵੇਂ ਗੁਰੂ | ਭਾਦਸੋ |
| ੧੧. | ਰਾਇ ਸਿੰਘ | ਮਾਈ ਦਾਸ | ਮੁਕਤਸਰ | ੩੦-੦੨-੧੭੦੫ | ਦਸਵੇਂ ਗੁਰੂ | ਮੁਲਤਾਨੀ |
| ੧੨. | ਮਾਨ ਸਿੰਘ | ਮਾਈ ਦਾਸ | ਚਿਤੌੜਗੜ੍ਹ | ੦੩-੦੪-੧੭੦੮ | ਦਸਵੇਂ ਗੁਰੂ | ਸਾਖੀਆਂ |
| ੧੩. | ਜੇਠਾ ਸਿੰਘ | ਮਾਈ ਦਾਸ | ਆਲੋਵਾਲ | ੧੧-੧੦-੧੭੧੧ | ਬੰਦਾ ਸਿੰਘ | ਤਲੌਂਡਾ |
| ੧੪. | ਰੂਪ ਸਿੰਘ | ਮਾਈ ਦਾਸ | ਆਲੋਵਾਲ | ੧੧-੧੦-੧੭੧੧ | ਬੰਦਾ ਸਿੰਘ | ਤਲੌਂਡਾ |
| ੧੫. | ਜੇਠਾ ਸਿੰਘ | ਛਬੀਲਾ | ਆਲੋਵਾਲ | ੯ ਕੱਤਕ ੧੭੬੮ | ਬੰਦਾ ਸਿੰਘ | ਤਲੌਂਡਾ |
| ੧੬. | ਮਨੀ ਸਿੰਘ | ਮਾਈ ਦਾਸ | ਲਾਹੌਰ | ੨੪-੦੬-੧੭੩੪ | ਮਨੀ ਸਿੰਘ | ਮੁਲਤਾਨੀ |
| ੧੭. | ਜਗਤ ਸਿੰਘ | ਮਾਈ ਦਾਸ | ਲਾਹੌਰ | ੨੪-੦੬-੧੭੩੪ | ਮਨੀ ਸਿੰਘ | ਮੁਲਤਾਨੀ |
| ੧੮. | ਕਲਿਆਣ ਸਿੰਘ | ਦਿਆਲ ਦਾਸ | ਤਾਰਾਗੜ੍ਹ | ੨੯ ਭਾਦੋਂ ੧੭੫੭ | ਦਸਵੇਂ ਗੁਰੂ | ਤੋਮਰ |
| ੧੯. | ਭਗਵਾਨ ਸਿੰਘ | ਮਨੀ ਸਿੰਘ | ਫਤੇਗੜ੍ਹ | ੩੧ ਭਾਦੋਂ ੧੭੫੭ | ਦਸਵੇਂ ਗੁਰੂ | ਜਾਦੋਬੰਸੀ |
| ੨੦. | ਨੰਦ ਸਿੰਘ | ਨਠੀਆਂ | ਫਤੇਗੜ੍ਹ | ੩੧ ਭਾਦੋਂ ੧੭੫੭ | ਦਸਵੇਂ ਗੁਰੂ | ਜਾਦੋਬੰਸੀ |
| ੨੧. | ਬਾਘ ਸਿੰਘ | ਰਾਇ ਸਿੰਘ | ਅਗੰਮਗੜ | ੩੧ ਭਾਦੋਂ ੧੭੫੭ | ਦਸਵੇਂ ਗੁਰੂ | ਤਲੌਂਡਾ |
| ੨੨. | ਘਰਬਾਰਾ ਸਿੰਘ | ਨਾਨੂੰ | ਅਗੰਮਗੜ | ੩੧ ਭਾਦੋਂ ੧੭੫੭ | ਦਸਵੇਂ ਗੁਰੂ | ਤਲੌਂਡਾ |
| ੨੩. | ਆਲਮ ਸਿੰਘ | ਦਰੀਆ | ਲੋਹਗੜ੍ਹ | ੦੧ ਅੱਸੂ ੧੭੫੭ | ਦਸਵੇਂ ਗੁਰੂ | ਤਲੌਂਡਾ |
| ੨੪. | ਸੁਖਾ ਸਿੰਘ | ਰਾਇ ਸਿੰਘ | ਲੋਹਗੜ੍ਹ | ੦੧ ਅੱਸੂ ੧੭੫੭ | ਦਸਵੇਂ ਗੁਰੂ | ਤਲੌਂਡਾ |
| ੨੫. | ਕੁਸ਼ਾਲ ਸਿੰਘ | ਮੱਖਣ ਸ਼ਾਹ | ਲੋਹਗੜ੍ਹ | ੦੧ ਅੱਸੂ ੧੭੫੭ | ਦਸਵੇਂ ਗੁਰੂ | ਤਲੌਂਡਾ |
| ੨੬. | ਮਥਰਾ ਦਾਸ | ਦਿਆਲ ਦਾਸ | ਨਿਰਮੋਹਗੜ੍ਹ | ੦੭ ਕੱਤਕ ੧੭੫੭ | ਦਸਵੇਂ ਗੁਰੂ | ਮੁਲਤਾਨੀ |
| ੨੭. | ਸੂਰਤ ਸਿੰਘ | ਕੇਵਲ | ਨਿਰਮੋਹਗੜ੍ਹ | ੦੭ ਕੱਤਕ ੧੭੫੭ | ਦਸਵੇਂ ਗੁਰੂ | ਮੁਲਤਾਨੀ |
| ੨੮. | ਹਿੰਮਤ ਸਿੰਘ | ਜੀਤਾ | ਨਿਰਮੋਹਗੜ੍ਹ | ੧੨ ਕੱਤਕ ੧੭੫੭ | ਦਸਵੇਂ ਗੁਰੂ | ਤਲੌਂਡਾ |
| ੨੯. | ਮੋਹਰ ਸਿੰਘ | ਘੁਮਾ | ਨਿਰਮੋਹਗੜ੍ਹ | ੧੨ ਕੱਤਕ ੧੭੫੭ | ਦਸਵੇਂ ਗੁਰੂ | ਤਲੌਂਡਾ |
| ੩੦. | ਜੀਵਨ ਸਿੰਘ | ਪ੍ਰੇਮ ਚੰਦ | ਕਲਮੋਟ | ੧੯ ਕੱਤਕ ੧੭੫੭ | ਦਸਵੇਂ ਗੁਰੂ | ਤਲੌਂਡਾ |
| ੩੧. | ਉਦੈ ਸਿੰਘ | ਮਨੀ ਸਿੰਘ | ਸ਼ਾਹੀ ਟਿੱਬੀ | ੦੬-੧੨-੧੭੦੫ | ਦਸਵੇਂ ਗੁਰੂ | ਕਰਸਿੰਧੂ |

| | | | | | | |
|---|---|---|---|---|---|---|
| ੩੨. | ਅਨਿਕ ਸਿੰਘ | ਮਨੀ ਸਿੰਘ | ਚਮਕੌਰ | ੦੭-੧੨-੧੭੦੫ | ਦਸਵੇਂ ਗੁਰੂ | ਸਾਖੀਆਂ |
| ੩੩. | ਅਜਬ ਸਿੰਘ | ਮਨੀ ਸਿੰਘ | ਚਮਕੌਰ | ੦੭-੧੨-੧੭੦੫ | ਦਸਵੇਂ ਗੁਰੂ | ਸਾਖੀਆਂ |
| ੩੪. | ਅਜੈਬ ਸਿੰਘ | ਮਨੀ ਸਿੰਘ | ਚਮਕੌਰ | ੦੭-੧੨-੧੭੦੫ | ਦਸਵੇਂ ਗੁਰੂ | ਸਾਖੀਆਂ |
| ੩੫. | ਬਚਿਤ੍ਰ ਸਿੰਘ | ਮਨੀ ਸਿੰਘ | ਕੋਟਨਿਹੰਗ | ੦੭-੧੨-੧੭੦੫ | ਦਸਵੇਂ ਗੁਰੂ | ਤਲੌਂਡਾ |
| ੩੬. | ਚਿਤ੍ਰ ਸਿੰਘ | ਮਨੀ ਸਿੰਘ | ਲਾਹੌਰ | ੨੪-੦੬-੧੭੩੪ | ਮਨੀ ਸਿੰਘ | ਮੁਲਤਾਨੀ |
| ੩੭. | ਗੁਰਬਖਸ਼ ਸਿੰਘ | ਮਨੀ ਸਿੰਘ | ਲਾਹੌਰ | ੨੪-੦੬-੧੭੩੪ | ਮਨੀ ਸਿੰਘ | ਮੁਲਤਾਨੀ |
| ੩੮. | ਕੇਸੋ ਸਿੰਘ | ਚਿਤ੍ਰ ਸਿੰਘ | ਬਿਲਾਸਪੁਰ | ੨੬-੦੬-੧੭੩੪ | ਬੰਦਾ ਸਿੰਘ | ਸਾਖੀਆਂ |
| ੩੯. | ਸੈਣਾ ਸਿੰਘ | ਚਿਤ੍ਰ ਸਿੰਘ | ਸਢੌਰਾ | ੨੨-੦੬-੧੭੧੩ | ਬੰਦਾ ਸਿੰਘ | ਸਾਖੀਆਂ |
| ੪੦. | ਸੰਗਰਾਮ ਸਿੰਘ | ਬਚਿਤ੍ਰ | ਚੱਪੜਚਿੜੀ | ੧੩-੦੫-੧੭੧੦ | ਬੰਦਾ ਸਿੰਘ | ਸਾਖੀਆਂ |
| ੪੧. | ਰਾਮ ਸਿੰਘ | ਚਿਤ੍ਰ ਸਿੰਘ | ਦਿੱਲੀ | ੦੯-੦੬-੧੭੧੩ | ਬੰਦਾ ਸਿੰਘ | ਸਾਖੀਆਂ |
| ੪੨. | ਮਹਬੂਬ ਸਿੰਘ | ਉਦੈ ਸਿੰਘ | ਚੱਪੜਚਿੜੀ | ੧੩-੦੫-੧੭੧੦ | ਬੰਦਾ ਸਿੰਘ | ਸਾਖੀਆਂ |
| ੪੩. | ਫਤੇ ਸਿੰਘ | ਉਦੈ ਸਿੰਘ | ਚੱਪੜਚਿੜੀ | ੧੩-੦੫-੧੭੧੦ | ਬੰਦਾ ਸਿੰਘ | ਸਾਖੀਆਂ |
| ੪੪. | ਅਲਬੇਲ ਸਿੰਘ | ਉਦੈ ਸਿੰਘ | ਸਢੌਰਾ | ੨੨-੦੬-੧੭੧੩ | ਬੰਦਾ ਸਿੰਘ | ਸਾਖੀਆਂ |
| ੪੫. | ਮੇਹਰ ਸਿੰਘ | ਉਦੈ ਸਿੰਘ | ਸਢੌਰਾ | ੨੨-੦੬-੧੭੧੩ | ਬੰਦਾ ਸਿੰਘ | ਸਾਖੀਆਂ |
| ੪੬. | ਬਾਘ ਸਿੰਘ | ਉਦੈ ਸਿੰਘ | ਬਿਲਾਸਪੁਰ | ੨੬-੧੨-੧੭੧੧ | ਬੰਦਾ ਸਿੰਘ | ਸਾਖੀਆਂ |
| ੪੭. | ਬਾਘ ਸਿੰਘ | ਰਾਇ ਸਿੰਘ | ਅਗੰਮਗਤ | ਭਾਦੋ ੧੭੫੭ | ਦਸਵੇਂ ਗੁਰੂ | ਸਾਖੀਆਂ |
| ੪੮. | ਮਹਾਂ ਸਿੰਘ | ਰਾਇ ਸਿੰਘ | ਮੁਕਤਸਰ | ੩੦-੦੨-੧੭੦੫ | ਦਸਵੇਂ ਗੁਰੂ | ਮੁਲਤਾਨੀ |
| ੪੯. | ਸੀਤਲ ਸਿੰਘ | ਰਾਇ ਸਿੰਘ | ਮੁਕਤਸਰ | ੩੦-੧੨-੧੭੦੫ | ਦਸਵੇਂ ਗੁਰੂ | ਮੁਲਤਾਨੀ |
| ੫੦. | ਸੰਤ ਸਿੰਘ | ਬੰਗੇਨਠੀਆ | ਚਮਕੌਰ | ੦੭-੧੨-੧੭੦੫ | ਦਸਵੇਂ ਗੁਰੂ | ਸਾਖੀਆਂ |
| ੫੧. | ਸੰਗਤ ਸਿੰਘ | ਨਠੀਆ | ਲਾਹੌਰ | ੨੪-੦੬-੧੭੩੪ | ਮਨੀ ਸਿੰਘ | ਕਰ ਸਿੰਧੂ |
| ੫੨. | ਰਣ ਸਿੰਘ | ਨਠੀਆ | ਲਾਹੌਰ | ੨੪-੦੬-੧੭੩੪ | ਮਨੀ ਸਿੰਘ | ਕਰਸਿੰਧੂ |
| ੫੩. | ਭਗਵੰਤ ਸਿੰਘ | ਨਠੀਆ | ਦਿੱਲੀ | ੦੧ ਹਾੜ ੧੭੭੩ਸੁ | ਬੰਦਾ ਸਿੰਘ | ਭਾਦਸੋ |
| ੫੪. | ਕੋਰ ਸਿੰਘ | ਨਠੀਆ | ਦਿੱਲੀ | ੦੧ ਹਾੜ ੧੭੭੩ਸੁ | ਬੰਦਾ ਸਿੰਘ | ਭਾਦਸੋ |
| ੫੫. | ਬਾਜ ਸਿੰਘ | ਨਠੀਆ | ਦਿੱਲੀ | ੦੧ ਹਾੜ ੧੭੭੩ਸੁ | ਬੰਦਾ ਸਿੰਘ | ਭਾਦਸੋ |
| ੫੬. | ਸਾਮ ਸਿੰਘ | ਨਠੀਆ | ਦਿੱਲੀ | ੦੧ ਹਾੜ ੧੭੭੩ਸੁ | ਬੰਦਾ ਸਿੰਘ | ਭਾਦਸੋ |
| ੫੭. | ਸੁਖਾ ਸਿੰਘ | ਨਠੀਆ | ਦਿੱਲੀ | ੦੧ ਹਾੜ ੧੭੭੩ਸੁ | ਬੰਦਾ ਸਿੰਘ | ਭਾਦਸੋ |
| ੫੮. | ਲਾਲ ਸਿੰਘ | ਨਠੀਆ | ਦਿੱਲੀ | ੦੧ ਹਾੜ ੧੭੭੩ਸੁ | ਬੰਦਾ ਸਿੰਘ | ਭਾਦਸੋ |
| ੫੯. | ਆਲਮ ਸਿੰਘ | ਦਰੀਆ | ਲਾਹੌਰ | ੨੬-੦੬-੧੭੩੪ | ਮਨੀ ਸਿੰਘ | ਤਲੌਂਡਾ |
| ੬੦ | ਗੁਲਜਾਰ ਸਿੰਘ | ਦਰੀਆ | ਲਾਹੌਰ | ੨੬-੦੬-੧੭੩੪ | ਮਨੀ ਸਿੰਘ | ਤਲੌਂਡਾ |
| ੬੧. | ਨਗਾਹੀ ਸਿੰਘ | ਲਖੀ ਰਾਇ | ਅੰਮ੍ਰਿਤਸਰ | ੯ ਵਿ ੧੭੬੬ | ਮਨੀ ਸਿੰਘ | |

*'ਸਾਖੀਆਂ'*, *ਗੁਰੂ ਕੀਆਂ ਸਾਖੀਆਂ*, ਪ੍ਰੋ. ਪਿਆਰਾ ਸਿੰਘ ਪਦਮ, ਗਿ. ਗਰਜਾ ਸਿੰਘ

ਇਨ੍ਹਾਂ ਤੋਂ ਇਲਾਵਾ ਮੁਲਤਾਨ ਦੇ ਨੇੜੇ ਆਲੋਵਾਲ ਵਿਖੇ ੧੧ ਅਕਤੂਬਰ, ਨੂੰ ੪੦

ਹੋਰ ਵਣਜਾਰਿਆਂ ਦੇ ਸ਼ਹੀਦ ਕੀਤੇ ਜਾਣ ਬਾਰੇ ਇਸ ਤਰ੍ਹਾਂ ਦਰਜ ਹੈ— "ਸਰਬ ਰਾਹ ਖਾਂ ਕੋਤਵਾਲ ਹੁਕਮ ਹੁਇਆ ਕਿ ਮੁਲਤਾਨ ਦੇ ਇਲਾਕੇ ਤੋਂ ੪੦ ਵਣਜਾਰੇ ਸਿੱਖ ਕੁਤਵਾਲੀ ਲਿਆਂਦੇ ਗਏ ਹਨ। ਜੇ ਉਹ ਇਸਲਾਮ ਕਬੂਲ ਕਰ ਲੈਣ ਤਾਂ ਵਾਹ ਭਲੀ, ਨਹੀਂ ਤਾਂ ਉਨ੍ਹਾਂ ਨੂੰ ਮਾਰ ਦਿੱਤਾ ਜਾਵੇ। ਬਾਦਸ਼ਾਹ ਨੂੰ ਦੱਸਿਆ ਗਿਆ ਉਹ ਨਹੀਂ ਮੰਨੇ, ਕੁਫਰ ਤੋਂ ਨਹੀਂ ਮੁੜੇ। ਸ਼ਾਹੀ ਹੁਕਮ ਹੋਇਆ ਕਿ ਮਾਰ ਦਿਉ। (*'ਅਖਬਾਰਾਤਿ ਦਰਬਾਰਿ ਮੁਅਲਾ'* ੧੧ ਅਕਤੂਬਰ, ੧੭੧੧, ਦਸ ਰਮਜਾਨ ਹਿਜਰੀ ੧੧੨੩, ਸੰਨ ਪੰਚਮ ਬਹਾਦਰਸ਼ਾਹ)। ਏਥੇ ਨਮੂਨੇ ਦੇ ਤੌਰ 'ਤੇ ਸਿਰਫ ਸੌ ਕੁ ਵਣਜਾਰੇ ਸਿੱਖ ਸ਼ਹੀਦਾਂ ਦੀ ਹੀ ਸੂਚੀ ਦਿੱਤੀ ਗਈ ਹੈ, ਪਰ ਇਨ੍ਹਾਂ ਦੀ ਗਿਣਤੀ ਤਾਂ ਬਹੁਤ ਵੱਡੀ ਹੈ। ਜੇ ਇਸੇ ਸੂਚੀ ਨੂੰ ਵੇਖਿਆ ਜਾਵੇ ਤਾਂ ਇਸ ਵਿਚ ਦੇਗਾਂ ਵਿਚ ਉਬਾਲੇ ਜਾਣ ਵਾਲੇ ਭਾਈ ਦਿਆਲਾ ਜੀ, ਬੰਦ-ਬੰਦ ਕਟਵਾਉਣ ਵਾਲੇ ਭਾਈ ਮਨੀ ਸਿੰਘ ਜੀ, ਪੁੱਠੀਆਂ ਖੱਲਾਂ ਲੁਹਾਉਣ ਵਾਲੇ ਭਾਈ ਜਗਤ ਸਿੰਘ ਤਿੰਨੇ ਭਰਾ ਸਨ। ਇਨ੍ਹਾਂ ਦੇ ਬਾਕੀ ਦੇ ਸੱਤ ਭਰਾ ਵੀ ਇਸੇ ਤਰ੍ਹਾਂ ਸਿੱਖੀ ਬਚਾਉਂਦੇ ਸ਼ਹੀਦ ਹੋਏ। ਜਿਵੇਂ ਉਨ੍ਹਾਂ ਦੇ ਦਾਦੇ ਬੱਲੂ ਨੇ ਆਪਣਾ ਭਾਈ ਨਾਨੂੰ ਤੇ ਤਿੰਨ ਪੁੱਤਰ ਨਠੀਆ, ਦਾਸਾ ਤੇ ਸੁਹੇਲਾ ਸ੍ਰੀ ਗੁਰੂ ਹਰਗੋਬਿੰਦ ਜੀ ਦੇ ਯੁੱਧਾਂ ਵਿਚ ਸ਼ਹੀਦ ਹੋਣ ਲਈ ਭੇਜੇ, ਤਿਵੇਂ ਹੀ ਭਾਈ ਮਨੀ ਸਿੰਘ ਨੇ ਆਪਣੇ ਪੁੱਤਰ: ਚਿਤ੍ਰ ਸਿੰਘ, ਬਚਿਤ੍ਰ ਸਿੰਘ, ਉਦੈ ਸਿੰਘ, ਅਨਿਕ ਸਿੰਘ, ਅਜਬ ਸਿੰਘ, ਅਜੈਬ ਸਿੰਘ, ਭਗਵਾਨ ਸਿੰਘ ਤੇ ਗੁਰਬਖਸ਼ ਸਿੰਘ, ਪੋਤਰੇ ਕੇਸੋ ਸਿੰਘ, ਸੈਣਾ ਸਿੰਘ, ਸੰਗਰਾਮ ਸਿੰਘ, ਰਾਮ ਸਿੰਘ, ਮਹਿਬੂਬ ਸਿੰਘ, ਫਤੇ ਸਿੰਘ, ਅਲਬੇਲ ਸਿੰਘ, ਮੇਹਰ ਸਿੰਘ, ਬਾਘ ਸਿੰਘ, ਮਹਾਂ ਸਿੰਘ, ਸੀਤਲ ਸਿੰਘ, ਚਾਚੇ ਨਠੀਆ ਦੇ ਪੁੱਤਰ: ਸੰਗਤ ਸਿੰਘ ਬੰਗੇਸ਼ਵਰੀ, ਰਣ ਸਿੰਘ, ਭਗਵੰਤ ਸਿੰਘ, ਕੌਰ ਸਿੰਘ, ਬਾਜ਼ ਸਿੰਘ, ਸ਼ਾਮ ਸਿੰਘ, ਸੁੱਖਾ ਸਿੰਘ, ਲਾਲ ਸਿੰਘ, ਨੰਦ ਸਿੰਘ ਆਦਿ ਨੇ ਸ਼ਹੀਦੀਆਂ ਦੀਆਂ ਲੜੀਆਂ ਲਾ ਦਿੱਤੀਆਂ। ਸ਼ਹੀਦਾਂ ਦੀ ਕਤਾਰ ਵਿਚ ਭਾਈ ਮਨੀ ਸਿੰਘ ਜੀ ਦਾ ਤਾਂ ਤਕਰੀਬਨ ਸਾਰਾ ਹੀ ਪਰਵਾਰ ਆ ਜਾਂਦਾ ਹੈ। ਉਨ੍ਹਾਂ ਦੀ ਬਹਾਦੁਰੀ ਦੇ ਕੁਝ ਕੁ ਨਮੂਨੇ ਪੇਸ਼ ਹਨ:-

"ਗੁਰੂ ਕਾ ਬਚਨ ਪਾਇ ਮਨੀ ਸਿੰਘ ਬੇਟਾ ਮਾਈ ਦਾਸ ਪੋਤਾ ਬਲੂ ਕਾ, ਬਚਿਤ੍ਰ ਸਿੰਘ ਬੇਟਾ ਮਨੀ ਸਿੰਘ, ਉਦੈ ਸਿੰਘ ਬੇਟਾ ਮਨੀ ਸਿੰਘ ਕਾ.....ਸਾਲ ਸਤਰਾਂ ਸੈ ਸਤਵੰਜਾ ਅਸੂ ਵਿਸ਼ਟੇ ਪਹਿਲੀ ਵੀਰਵਾਰ ਕੋ ਦਿਹੁੰ ਕਿਲਾ ਲੋਹਗੜ੍ਹ ... ਚਰਨਗੰਗਾ ਨਦੀ ਕੇ ਮਲਾਨ ਸਾਹਮੇ ਮਾਥੇ ਘਰ ਯੁਧ ਕੀਆ। ਬਚਿਤ੍ਰ ਸਿੰਘ ਨੇ ਹਾਥੀ ਕੋ ਮਾਰ ਭਗਾਇਆ ਉਦੈ ਸਿੰਘ ਕੇ ਹਾਥ ਸੇ ਕੇਸਰੀ ਚੰਦ ਜਸਵਾਰੀਆ ਮਾਰਾ ਗਿਆ। ਮਨੀ ਸਿੰਘ ਸਖਤ ਘਾਇਲ ਹੂਏ। ਆਲਮ ਸਿੰਘ ਬੇਟਾ ਦਰੀਆ ਕਾ ਪੋਤਾ ਮੂਲੇ ਕਾ, ਸੁਚਾ ਸਿੰਘ ਬੇਟਾ ਰਾਇ ਸਿੰਘ ਕਾ, ਕੁਸ਼ਾਲ ਸਿੰਘ ਬੇਟਾ ਮਖਨ ਸ਼ਾਹ ਕਾ ਬਨਜਾਰਾ ਰਣ ਮੇ ਜੂਝ ਮਰੇ। (*ਭੱਟ ਵਹੀ ਤਲਾਉਂਡਾ*, ਪਰਗਨਾ ਜੀਂਦ, ਖਾਤਾ ਜਲਹਾਨੋ ਕਾ)

"ਬਾਜ਼ ਸਿੰਘ, ਸੰਮਤ ਸਤ੍ਰਾਂਸੈ ਪੈਸਠ ਕਾਰਤਕ ਮਾਸੇ ਸੁਦੀ ਥਿਤ ਤੀਜ ਕੇ ਦਿਹੁੰ ਬੰਦਾ

ਸਿੰਘ ਕੋ ਪੰਥ ਕਾ ਜਥੇਦਾਰ ਥਾਪ ਬੰਗੇ ਸਰੀ ਕੇ ਟਾਂਡੇ ਮੇ ਮਦਰ ਦੇਸ ਜਾਨੇ ਕਾ ਬਚਨ ਕੀਆ। ਇਸ ਕੇ ਹਮਰਾਹ ਪਾਂਚ ਚੋਣਵੇਂ ਸਿੱਖ ਭਾਈ ਭਗਵੰਤ ਸਿੰਘ, ਕੁਇਰ ਸਿੰਘ, ਬਾਜ਼ ਸਿੰਘ, ਬਿਨੋਦ ਸਿੰਘ ਤੇ ਕਾਹਨ ਸਿੰਘ ਦੀਏ।" (*ਗੁਰੂ ਕੀਆਂ ਸਾਖੀਆਂ* ਪੰਨਾ ੧੮੭)

"ਬੰਦੇ ਨੇ ਮਾਝੇ ਦੇ ਜਥੇ ਬਿਨੋਦ ਸਿੰਘ, ਬਾਜ਼ ਸਿੰਘ, ਕਾਮ ਸਿੰਘ ਤੇ ਸ਼ਾਮ ਸਿੰਘ ਦੇ ਤਹਿਤ ਕੀਤੇ।...... ਸਾਰੇ ਸਰਹੰਦ ਦੀ ਹਾਕਮੀ ਬਾਜ਼ ਸਿੰਘ ਨੂੰ ਦਿੱਤੀ ਗਈ ਜਿਸ ਦੀ ਤੀਜਾ ਭਰਾ ਸ਼ਾਮ ਸਿੰਘ ਤਾਂ ਉਸ ਪਾਸ ਹੀ ਰਹਿੰਦਾ ਅਤੇ ਚੌਥਾ ਭਰਾ ਕੋਇਰ ਸਿੰਘ ਬੰਦੇ ਦੀ ਅੜਦਲ ਵਿਚ। .....ਬੰਦੇ ਦੇ ਸਮੇ ਨਾਮ ਬਾਜ ਸਿੰਘ ਨੇ ਪਾਇਆ ਹੋਰ ਕਿਨੇ ਨਹੀ ਪਾਇਆ। ਇਹ ਇਕ ਚੁਣਵਾਂ ਯੋਧਾ ਅਤੇ ਪਰਲੇ ਦਰਜੇ ਦਾ ਨਿਰਭੈ ਸੀ ਅਤੇ ਇਸ ਦੇ ਭਾਈ ਵੀ ਘੱਟ ਨਹੀ ਸਨ। ਇਹੋ ਕਾਰਨ ਸੀ ਕਿ ਹਕੂਮਤ ਦੇ ਵੇਲੇ ੨ ਅਹੁਦੇ ਇਨ੍ਹਾਂ ਨੂੰ ਹੀ ਦਿੱਤੇ ਹੋਏ ਸਨ ਅਤੇ ਸਾਰੇ ਦਲ ਵਿੱਚੋਂ ਇਨ੍ਹਾਂ ਦੀ ਹੀ ਮੰਨੀ ਜਾਂਦੀ ਸੀ। ਬੰਦੇ ਦਾ ਸਾਰਾ ਹਾਲ ਪੜਣ ਤੋਂ ਪਤਾ ਲੱਗ ਜਾਂਦਾ ਹੈ ਕਿ ਉਸ ਨੇ ਬਾਜ ਸਿੰਘ ਉਤੇ ਭਰੋਸਾ ਕਰਨ ਵਿਚ ਭੁੱਲ ਨਹੀਂ ਕੀਤੀ ਸੀ, ਕਿਉਂਕਿ ਇਹ ਬਹਾਦੁਰ ਅਖੀਰ ਦਮ ਤੀਕ ਬੰਦੇ ਦੇ ਨਾਲ ਰਿਹਾ ਅਤੇ ਅੰਤ ਬੰਦੇ ਦੇ ਨਾਲ ਹੀ ਦਿੱਲੀ ਜਾ ਸ਼ਹੀਦੀ ਹਾਸਿਲ ਕੀਤੀ।" (ਕਰਮ ਸਿੰਘ, *ਬੰਦਾ ਸਿੰਘ,* ਪੰਨਾ ੩੪-੪੧)

"ਭਗਵੰਤ ਸਿੰਘ, ਕੋਇਰ ਸਿੰਘ, ਬਾਜ਼ ਸਿੰਘ, ਬੇਟੇ ਨਠੀਆ ਕੇ, ਪੋਤੇ ਬਲੂ ਰਾਇ ਕੇ......ਸੰਮਤ ੧੭੭੩ ਅਸਾਢ ਮਾਸੇ ਏਕਮ ਕੇ ਦਿਵਸ ਸਵਾ ਪਹਿਰ ਦਿਹੁੰ ਚਢੇ ਬਖਤਯਾਰ ਕਾਕੀ ਦੇ ਮਕਬਰੇ ਪਾਸ ਜਮਨਾ ਨਦੀ ਕਿਨਾਰੇ ਬਾਬਾ ਬੰਦਾ ਸਿੰਘ ਸਾਹਿਬ ਨਾਲ ਸ਼ਹਾਦਤਾਂ ਪਾਇ ਗਏ।" (*ਭੱਟ ਵਹੀ ਭਾਦਸੋਂ,* ਪਰਗਣਾ ਥਾਨੇਸਰ)

ਡਾ. ਹਰਿਭਜਨ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਖੋਜ ਅਨੁਸਾਰ ਵਣਜਾਰਿਆਂ ਦੇ ਭਾਰਤ ਵਿਚ ੨੦,੦੦੦ ਟਾਂਡੇ ਹਨ ਤੇ ਇਨ੍ਹਾਂ ਦੀ ਗਿਣਤੀ ਪੰਜ ਕਰੋੜ ਹੈ ਜੋ ਭਾਰਤ ਦੇ ੨੨ ਸੂਬਿਆਂ ਵਿਚ ਫੈਲੀ ਹੈ, ਪਰ ਮੁੱਖ ਤੌਰ 'ਤੇ ਮੱਧ ਪ੍ਰਦੇਸ਼ (੪੭ ਲੱਖ), ਮਹਾਂਰਾਸ਼ਟਰ (੬੨ ਲੱਖ), ਆਂਧਰਾ ਪ੍ਰਦੇਸ਼ (੭੧ ਲੱਖ), ਕਰਨਾਟਕ, (੬੭ ਲੱਖ), ਉੱਤਰ ਪ੍ਰਦੇਸ਼ (੫੮ ਲੱਖ) ਉੜੀਸਾ (੩੩ ਲੱਖ), ਬਿਹਾਰ (੩੫ ਲੱਖ), ਰਾਜਸਥਾਨ (੩੨ ਲੱਖ) ਰਾਜਾਂ ਦੇ ਖਿੱਤਿਆਂ ਵਿਚ ਇਨ੍ਹਾਂ ਦੇ ਟਾਂਡਿਆਂ ਦੀ ਭਰਮਾਰ ਹੈ। ਜਿਸ ਸ਼ਹਿਰ ਜਾਂ ਗਰਾਂ ਨੇੜੇ ਇਹ ਬਸਤੀ ਵਸਾਉਂਦੇ ਹਨ ਉਸ ਨੂੰ ਟਾਂਡਾ ਕਹਿੰਦੇ ਹਨ ਤੇ ਟਾਂਡੇ ਦਾ ਨਾਮ ਉਸ ਸ਼ਹਿਰ। ਗਰਾਂ ਦੇ ਨਾਮ 'ਤੇ ਹੀ ਰੱਖਦੇ ਹਨ। ਟਾਂਡੇ ਦੇ ਮੁਖੀ ਨੂੰ ਨਾਇਕ ਕਿਹਾ ਜਾਂਦਾ ਹੈ। ਇਹ ਆਪਣਾ ਸਬੰਧ ਰਾਠੌਰ, ਚੌਹਾਨ, ਪਵਾਰ ਤੇ ਯਾਦਵਾਂ ਨਾਲ ਜੋੜਦੇ ਹਨ ਤੇ ਰਾਜਪੂਤ ਵੀ ਅਖਵਾਉਂਦੇ ਹਨ। ਮਹਾਂਰਾਸ਼ਟਰ ਵਿਚ ਭਾਰੀ ਗਿਣਤੀ ਕਾਰਨ ਸੀ. ਵੀ. ਪੀ ਨਾਇਕ ਅਤੇ ਸੁਧਾਕਰ ਰਾਓ ਨਾਇਕ ਮਹਾਂਰਾਸ਼ਟਰ ਦੇ ਮੁੱਖ ਮੰਤਰੀ ਬਣੇ, ਪਰ ਇਨ੍ਹਾਂ ਆਪਣੇ ਆਪ ਨੂੰ ਗੁਰੂ ਨਾਨਕ ਦੇ ਸਿੱਖ ਨਾ ਐਲਾਨਿਆ ਪਰ ਟਾਂਡਿਆਂ ਦਾ ਕੁਝ ਸੁਧਾਰ ਤਾਂ ਜ਼ਰੂਰ ਕੀਤਾ।

ਘੁੰਮ ਫਿਰ ਕੇ ਵਣਜ ਕਰਨ ਕਰ ਕੇ ਇਨ੍ਹਾਂ ਦਾ ਨਾਮ ਵਣਜਾਰਾ ਪਿਆ। ਅੰਗਰੇਜ਼ ਵਪਾਰੀ ਕੌਮ ਸੀ ਜਿਨ੍ਹਾਂ ਨੇ ਇਨ੍ਹਾਂ ਦੇ ਕੰਮ-ਕਾਜ 'ਤੇ ਭਾਰੀ ਅਸਰ ਪਾਇਆ ਤੇ ਇਹ ਸ਼ਹਿਰਾਂ-ਪਿੰਡਾਂ ਦੇ ਨੇੜੇ ਹੀ ਵੱਸ ਗਏ ਤੇ ਵਿਉਪਾਰ ਕਰਨ ਲੱਗ ਪਏ। ਪਰ ਨਵੇਂ ਢੰਗ ਦੇ ਵਿਉਪਾਰ ਨੇ ਇਨ੍ਹਾਂ ਨੂੰ ਵੱਡੀ ਢਾਹ ਲਾਈ ਤੇ ਇਹ ਖੇਤੀ ਵੱਲ ਮੁੜੇ, ਪਰ ਕਮਾਈ ਖੇਤਰੋਂ ਊਣੇ ਹੀ ਰਹੇ। ਅੱਜਕਲ੍ਹ ਇਹ ਬੜੀਆਂ ਮੁਸ਼ਕਲਾਂ ਵਿੱਚੋਂ ਗੁਜ਼ਰ ਰਹੇ ਹਨ। ਇਸਾਈਆਂ ਨੇ ਇਨ੍ਹਾਂ ਦੀ ਗਰੀਬੀ ਦਾ ਫਾਇਦਾ ਉਠਾਉਣ ਦੀ ਕੋਸ਼ਿਸ਼ ਕੀਤੀ, ਪਰ ਇਨ੍ਹਾਂ ਨੇ ਆਪਣੇ ਗੁਰੂ ਦਾ ਲੜ ਨਾ ਛੱਡਿਆ। ਗੁਰੂ ਨਾਨਕ ਦਰ ਨੇ ਇਨ੍ਹਾਂ ਨੂੰ ਲੜ ਲਾਈ ਰੱਖਿਆ ਜੋ ਇਨ੍ਹਾਂ ਦਾ ਨਾਅਰਾ ਹੋ ਗਿਆ— "ਜਿਸ ਘਰ ਨਾਨਕ ਪੂਜਾ, ਤਿਸ ਘਰ ਦੇਉ ਨ ਦੂਜਾ"

ਵਣਜਾਰੇ ਸਿੱਖ ਆਪਣੇ ਨਾਮ ਨਾਲ ਸਿੰਘ ਲਾਉਂਦੇ ਹਨ। ਹਰ ਟਾਂਡੇ ਵਿਚ ਇਕ ਅਰਦਾਸੀਆ ਹੁੰਦਾ ਹੈ। ਦੋ ਧੜਿਆਂ ਵਿਚ ਲੜਾਈ ਹੋ ਰਹੀ ਹੋਵੇ ਅਤੇ ਅਰਦਾਸੀਆ ਸ੍ਰੀ ਗੁਰੂ ਨਾਨਕ ਸਾਹਿਬ ਦੀ ਅਰਦਾਸ ਕਰ ਦੇਵੇ ਤਾਂ ਦੋਨੋਂ ਧੜੇ ਲੜਾਈ ਅੱਧਵਾਟੇ ਛੱਡ ਕੇ ਆਪੋ-ਆਪਣੇ ਘਰਾਂ ਨੂੰ ਤੁਰ ਜਾਂਦੇ ਹਨ। ਲੜਕੇ ਦੇ ਵਿਆਹ ਸਮੇਂ ਪਗੜੀ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦੇ ਨਾਮ ਦਾ ਰੁਪਈਆ ਬੰਨ੍ਹੇ ਬਗੈਰ ਸ਼ਾਦੀ ਨਹੀਂ ਹੋ ਸਕਦੀ। ਇਹ ਰੁਪੱਈਆ ਸ਼ਾਦੀ ਵਿਚ ਸਭ ਤੋਂ ਕੀਮਤੀ ਤੇ ਜ਼ਰੂਰੀ ਵਸਤੂ ਮੰਨਿਆ ਜਾਂਦਾ ਹੈ। ਵਿਆਂਹਦੜ ਲੜਕੀ ਸ੍ਰੀ ਗੁਰੂ ਨਾਨਕ ਸਾਹਿਬ ਦੇ ਨਾਮ ਦਾ ਚੂੜਾ ਪਹਿਨਦੀ ਹੈ। ਸ਼ਾਦੀ ਸਮੇਂ ਸੂਈ ਗਰਮ ਕਰ ਕੇ ਲਾੜੇ ਦੀ ਬਾਂਹ ਉੱਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਨਾਮ ਦਾ ਦਾਗ ਦਿੱਤਾ ਜਾਂਦਾ ਹੈ।

੭੫ ਪ੍ਰਤੀਸ਼ਤ ਵਣਜਾਰਿਆਂ ਪਾਸ ਜ਼ਮੀਨ ਹੈ, ਪਰ ਉਪਜ ਲੈਣ ਲਈ ਸਾਧਨਾਂ ਦੀ ਘਾਟ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਵਣਜਾਰੇ ਆਪੋ-ਆਪਣੇ ਟਾਂਡਿਆਂ ਵਿਚ ਨਗਾਰੇ ਰੱਖਦੇ ਚਲੇ ਆ ਰਹੇ ਹਨ। ਗੁਰੂ ਨਾਨਕ ਸਾਹਿਬ ਨਾਮ ਦੀ ਛਾਪ ਇਨ੍ਹਾਂ ਦੇ ਮਨਾਂ 'ਤੇ ਅਮਿੱਟ ਹੈ। ਇਹ ਬੜੇ ਮਾਣ ਨਾਲ ਕਹਿੰਦੇ ਹਨ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਧੜ ਦਾ ਸਸਕਾਰ ਭਾਈ ਲੱਖੀ ਸ਼ਾਹ ਵਣਜਾਰੇ ਨੇ ਕੀਤਾ ਸੀ। ਇਸ ਕਰਕੇ ਅੱਧੀ ਸਿੱਖੀ ਤਾਂ ਇਨ੍ਹਾਂ ਦੀ ਹੈ। ਆਪਣੀ ਮਹਾਂਰਾਸ਼ਟਰ ਫੇਰੀ ਵੇਲੇ ਅਸੀਂ ਜਦ ਇਨ੍ਹਾਂ ਦੇ ਇਕ ਪਿੰਡ ਪਚੌੜ ਗਏ ਜਿੱਥੇ ਇਨ੍ਹਾਂ ਨੇ ਗੁਰਦੁਆਰਾ ਸਾਹਿਬ ਬਣਾਉਣਾ ਸੀ ਤਾਂ ਇਕ ਬੜੀ ਹੈਰਾਨੀਜਨਕ ਗੱਲ ਸਾਹਮਣੇ ਆਈ। ਇੱਥੇ ਭਾਈ ਮਾਨ ਸਿੰਘ ਤਲੇਗਾਉਂ ਦਾ ਵਿਆਹ ਭਾਈ ਮਨੂੰ ਸਿੰਘ ਦੀ ਧੀ ਨਾਲ ਹੋਇਆ ਸੀ। ਭਾਈ ਮਾਨ ਸਿੰਘ ਚੰਗਾ ਸਿੱਖ ਪ੍ਰਚਾਰਕ ਸੀ ਤੇ ਇਸ ਨੇ ਸਾਰੇ ਪਿੰਡ ਨੂੰ ਅੰਮ੍ਰਿਤ ਛਕਣ ਲਈ ਤਿਆਰ ਕਰਨਾ ਸ਼ੁਰੂ ਕਰ ਦਿੱਤਾ। ਸਭ ਤੋਂ ਪਹਿਲਾਂ ਗੁਰਦੁਆਰਾ ਸਾਹਿਬ ਬਣਾਉਣ ਦੀ ਯੋਜਨਾ ਬਣੀ, ਜਿਸ ਲਈ ਪਹਿਲਾਂ ਤਾਂ ਪਿੰਡ ਵਾਲਿਆਂ ਨੇ ਜ਼ਮੀਨ ਦੇਣੀ ਮੰਨ ਲਈ, ਪਰ ਪਿੱਛੋਂ ਮੁੱਕਰ ਗਏ। ਮਨੂੰ ਸਿੰਘ ਨੇ ਤਾਂ ਗੁਰਦੁਆਰਾ ਸਾਹਿਬ ਬਣਾਉਣ ਦਾ ਪ੍ਰਣ ਕਰ ਲਿਆ ਸੀ। ਉਸ ਨੇ ਐਲਾਨਿਆ ਕਿ ਜੇ ਪਿੰਡ ਵਾਲੇ ਜ਼ਮੀਨ ਨਹੀਂ ਦੇਣਗੇ ਤਾਂ ਮੈਂ ਆਪਣਾ ਘਰ ਢਾਹ ਕੇ

ਗੁਰਦੁਆਰਾ ਸਾਹਿਬ ਬਣਾਉਣ ਲਈ ਜ਼ਮੀਨ ਤਿਆਰ ਕਰ ਦਿਆਂਗਾ। ਉਸ ਕਿਹਾ— "ਜੇ ਸਾਡਾ ਬਜ਼ੁਰਗ ਲੱਖੀ ਸ਼ਾਹ ਵਣਜਾਰਾ ਆਪਣਾ ਘਰ ਗੁਰੂ ਜੀ ਦੀ ਦੇਹ ਦੇ ਸਸਕਾਰ ਲਈ ਅਗਨ ਭੇਟ ਕਰ ਸਕਦਾ ਤਾਂ ਮੈਂ ਆਪਣਾ ਘਰ ਕਿਉਂ ਨਹੀਂ ਢਾਹ ਸਕਦਾ।" ਪਿੰਡ ਵਾਲਿਆਂ ਮਜ਼ਾਕ ਸਮਝਿਆ, ਪਰ ਜਦ ਕੁਝ ਦਿਨ ਦੇਖ ਕੇ ਮਨੂੰ ਸਿੰਘ ਨੇ ਆਪਣਾ ਘਰ ਢਾਹੁਣਾ ਸ਼ੁਰੂ ਕਰ ਦਿੱਤਾ, ਜਦ ਅੱਧਾ ਕੁ ਘਰ ਢਹਿ ਗਿਆਂ ਤਾਂ ਪਿੰਡ ਵਾਲਿਆਂ ਨੂੰ ਆਪਣੇ ਕੀਤੇ ਦਾ ਪਛਤਾਵਾ ਲੱਗਿਆ ਤੇ ਉਨ੍ਹਾਂ ਨੇ ਗੁਰਦੁਆਰੇ ਲਈ ਜ਼ਮੀਨ ਦੇ ਦਿੱਤੀ। ਇੱਥੇ ਆਸੇ-ਪਾਸੇ ਦੇ ਪਿੰਡਾਂ ਤੋਂ ਭਾਰੀ ਗਿਣਤੀ ਵਿਚ ਇਕੱਠੇ ਹੋਏ ਵਣਜਾਰਿਆਂ ਵਿਚ ਗੁਰੂ ਲੜ ਲੱਗਣ ਦਾ ਜੋ ਜੋਸ਼ ਮੈਂ ਵੇਖਿਆ ਅਜਿਹਾ ਜੋਸ਼ ਹੋਰ ਕਿਧਰੇ ਨਹੀਂ ਵੇਖਿਆ। ਚਾਅ-ਉਤਸ਼ਾਹ, ਉਮਾਹ ਵਿਆਹ ਵਰਗਾ, ਤੇ ਸ਼ਰਧਾ ਬੇਓੜਕੀ। ਪਰ, ਕਾਸ਼! ਅਸੀਂ ਅਜੇ ਤਕ ਕੀਤੇ ਵਾਅਦੇ ਜਿਤਨੀ ਮਾਇਆ ਉਨ੍ਹਾਂ ਨੂੰ ਨਹੀਂ ਪਹੁੰਚਾ ਸਕੇ।

ਆਂਧਰਾ ਵਿਚ ਵਣਜਾਰਿਆਂ ਦਾ ਆਉਣਾ ਮਹਾਰਾਜਾ ਰਣਜੀਤ ਸਿੰਘ ਦੀ ਸੈਨਾ ਦੇ ਆਉਣ ਨਾਲ ਸੰਬੰਧ ਰੱਖਦਾ ਹੈ। ਜੋ ੧੨੦੦ ਸਿੱਖ ਸਿਪਾਹੀ ਆਏ ਉਨ੍ਹਾਂ ਵਿੱਚੋਂ ਬਹੁਤੇ ਵਣਜਾਰੇ ਸਨ ਜਿਨ੍ਹਾਂ ਦੇ ਪਰਵਾਰਾਂ ਦਾ ਬੜਾ ਫੈਲਾਅ ਹੋਇਆ। ਪਰ ੯੦ ਪ੍ਰਤੀਸ਼ਤ ਵਣਜਾਰੇ ਗ਼ਰੀਬੀ ਰੇਖਾ ਤੋਂ ਥੱਲੇ ਹੀ ਹਨ। ਇਨ੍ਹਾਂ ਨੂੰ ਸਾਂਭਣ ਤੇ ਗੁਰੂ-ਘਰ ਨਾਲ ਪੱਕੀ ਤਰ੍ਹਾਂ ਜੋੜ ਕੇ ਰੱਖਣ ਦੀ ਬੜੀ ਜ਼ਰੂਰਤ ਹੈ। ■

---

## *ਕਾਜ਼ੀ ਨੂਰਦੀਨ ਰਚਾਇਤਾ ਜੰਗਨਾਮਾ. . .* *ਸਫ਼ਾ 71 ਦਾ ਬਾਕੀ . . .*

ਬੇਸ਼ੱਕ ਕਾਜ਼ੀ ਨੂਰਦੀਨ ਸਿੰਘਾਂ ਨੂੰ ਸਗ ਕਹਿੰਦਾ ਹੈ। ਇਹ ਉਸ ਦੀ ਮਜਬੂਰੀ ਹੋ ਸਕਦੀ ਹੈ, ਪਰ ਸਾਨੂੰ ਉਸ ਦੀ ਲਿਖਤ ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਪ੍ਰਤੀ ਵਰਤੀ ਸ਼ਬਦਾਵਲੀ ਪਹਾੜ ਤੇ ਸਰਦਾਰ ਜੱਸਾ ਸਿੰਘ ਰਾਮਗੜੀਆ ਲਈ 'ਬਿਫਰਿਆ ਸ਼ੇਰ' ਲਿਖਣਾ ਆਦਿ ਤੋਂ ਉਸ ਵੇਲੇ ਦੇ ਸਿੰਘਾਂ ਦੇ ਫ਼ੌਜੀ ਕਿਰਦਾਰ, ਸੂਰਮਗਤੀ ਸ਼ਸਤਰ ਚਲਾਉਣ ਦੀ ਕਲਾ ਬਾਬਤ ਜਾਣਕਾਰੀ ਮਿਲਦੀ ਹੈ।

ਅਹਿਮਦ ਸ਼ਾਹ ਅਬਦਾਲੀ ਨੇ ਇਸੇ ਹਮਲੇ ਸਮੇਂ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਉੱਪਰ ਬਾਰੂਦ ਨਾਲ ਹਮਲਾ ਕੀਤਾ ਸੀ। ਬਾਬਾ ਦੀਪ ਸਿੰਘ, ਬਾਬਾ ਗੁਰਬਖਸ਼ ਸਿੰਘ ਤੇ ਹੋਰ ਅਨੇਕਾਂ ਸਿੰਘਾਂ ਦੀਆਂ ਕੁਰਬਾਨੀਆਂ ਹੋਈਆਂ। ਦੂਜਾ ਵੱਡਾ ਘੱਲੂਘਾਰਾ ਹੋਇਆ। ਫਿਰ ਵੀ ਸਾਨੂੰ ਕਿਵੇਂ 'ਦੂਣ ਸਵਾਏ ਹੋਏ' ਦੇ ਸੰਕੇਤ ਮਿਲਦੇ ਹਨ। ਇਹ ਵੀ ਪਤਾ ਲੱਗਦਾ ਹੈ ਕਿ ਉਸ ਵੇਲੇ ਭੰਗੀ ਮਿਸਲ ਵਾਲਿਆਂ ਨੇ ਧੰਨੀ ਚਿੰਨਓਟ ਤਕ ਕਬਜ਼ਾ ਕਰ ਲਿਆ ਸੀ। ਪੇਸ਼ਾਵਰ, ਮੁਲਤਾਨ ਆਪਣੀ ਤਾਬਿਆ ਵਿਚ ਕਰ ਚੁੱਕੇ ਸਨ। ਸੱਚ ਇਹ ਹੈ ਕਿ ਅਠਾਰ੍ਹਵੀਂ ਸਦੀ ਦੇ ਸਿੱਖ ਇਤਿਹਾਸ ਦੇ ਖੋਜਾਰਥੀਆਂ ਲਈ ਇਹ ਲਾਹੇਵੰਦ ਦਸਤਾਵੇਜ਼ ਹੈ। ■

# ਚੇਚਕ ਦਾ ਰੋਗ ਤੇ ਗੁਰਮਤਿ

-ਡਾ. ਜਸਵਿੰਦਰ ਕੌਰ*

ਚੇਚਕ ਇਕ ਚਮੜੀ ਦਾ ਰੋਗ ਹੈ ਜੋ ਸਰੀਰ ਵਿਚ ਗਰਮੀ ਦੀ ਮਾਤਰਾ ਵਧਣ ਨਾਲ ਹੁੰਦਾ ਹੈ। ਅਕਸਰ ਲੋਕਾਂ ਵੱਲੋਂ ਇਹ ਰੋਗ ਹੋ ਜਾਣ 'ਤੇ ਕਈ ਤਰ੍ਹਾਂ ਦੇ ਵਹਿਮ-ਭਰਮ ਕੀਤੇ ਜਾਂਦੇ ਹਨ। ਇਸ ਨੂੰ ਇਕ ਸੁਭਾਵਿਕ ਰੋਗ ਸਮਝਣ ਦੀ ਥਾਂ ਕਿਸੇ ਅਖੌਤੀ ਰੋਗ ਦੀ (ਮਾਤਾ ਦੀ) ਕਰੋਪੀ ਸਮਝਿਆ ਜਾਂਦਾ ਹੈ। ਇਸ ਬੀਮਾਰੀ ਦਾ ਸੰਬੰਧ 'ਸੀਤਲਾ' ਨਾਮ ਦੀ ਦੇਵੀ ਜਾਂ ਮਾਤਾ ਨਾਲ ਜੋੜਿਆ ਜਾਂਦਾ ਹੈ। ਡਾ. ਸੋਹਿੰਦਰ ਸਿੰਘ ਵਣਜਾਰਾ ਬੇਦੀ ਅਨੁਸਾਰ— "ਚੇਚਕ ਦੇ ਰੋਗ ਦੀ ਦੇਵੀ; ਸੀਤਲਾ ਨੂੰ 'ਠੰਢੀ ਮਾਤਾ', 'ਵੱਡੀ ਮਾਤਾ', 'ਫਫਰੋਲੇ ਵਾਲੀ' ਵੀ ਕਿਹਾ ਜਾਂਦਾ ਹੈ। ਸੀਤਲਾ ਦੁਰਗਾ ਦਾ ਹੀ ਛੋਟੇ ਪੱਧਰ ਉੱਤੇ ਪ੍ਰਕਾਸ਼ ਜਾਂ ਰੂਪਾਂਤਰਣ ਹੈ। . . . ਸੀਤਲਾ ਦੀਆਂ ਛੇ ਹੋਰ ਭੈਣਾਂ ਮਸਾਣੀ, ਬਸੰਤੀ, ਮਹਾਂ ਮਾਈ, ਪਲਮੜੇ, ਮਲਾੜੀ ਤੇ ਅਗਵਾਨੀ ਹਨ।"[੧] ਸੀਤਲਾ ਦੇ ਹੱਥ ਵਿਚ ਝਾੜੂ ਹੁੰਦਾ ਹੈ ਅਤੇ ਮੱਥੇ ਉੱਤੇ ਛੱਜ ਹੁੰਦਾ ਹੈ। ਇਸ ਦੇ ਕੱਪੜਿਆਂ ਦਾ ਰੰਗ ਲਾਲ ਹੁੰਦਾ ਹੈ। ਇਸ ਦਾ ਰੰਗ ਸੁਨਹਿਰੀ ਹੈ। ਇਸ ਦੀਆਂ ਸਾਰੀਆਂ ਭੈਣਾਂ ਕਿਸੇ ਨਾ ਕਿਸੇ ਰੋਗ ਨੂੰ ਫੈਲਾਉਂਦੀਆਂ ਹਨ। ਪਿੰਡ ਤੋਂ ਬਾਹਰ ਇਨ੍ਹਾਂ ਦੀਆਂ ਛੋਟੀਆਂ-ਛੋਟੀਆਂ ਦੋ ਕੁ ਫੁੱਟ ਉੱਚੀਆਂ ਮਮਟੀਆਂ ਬਣੀਆਂ ਹੁੰਦੀਆਂ ਹਨ। ਇਨ੍ਹਾਂ ਨੂੰ ਬੀਂਬੜੀਆਂ ਵੀ ਕਿਹਾ ਜਾਂਦਾ ਹੈ। ਇਸ ਦੀ ਪੂਜਾ ਗੁਲਗੁਲੇ, ਪਕਾ ਕੇ ਕੀਤੀ ਜਾਂਦੀ ਹੈ। ਕਈ ਜਗ੍ਹਾ 'ਤੇ ਰਾਤ ਨੂੰ ਮਿੱਠੀਆਂ ਰੋਟੀਆਂ ਪਕਾ ਕੇ ਸਵੇਰੇ ਮੱਥਾ ਟੇਕਿਆ ਜਾਂਦਾ ਹੈ, ਜਿਸ ਨੂੰ ਬਾਸੜੀਆਂ ਕਿਹਾ ਜਾਂਦਾ ਹੈ। ਇਸ ਦੀ ਸਵਾਰੀ ਗਧਾ ਹੈ ਅਤੇ ਇਸ ਦਾ ਨਿਵਾਸ ਕਿੱਕਰ 'ਤੇ ਹੈ। ਇਸ ਰੋਗ ਦੇ ਜ਼ਿਆਦਾ ਫੈਲਣ ਵਾਲੇ ਦਿਨਾਂ ਵਿਚ ਇਸ ਮਾਤਾ ਨੂੰ ਖੁਸ਼ ਕਰਨ ਲਈ ਇਸ ਦੇ ਨਾਲ-ਨਾਲ ਇਸ ਦੀ ਸਵਾਰੀ ਅਤੇ ਕਿੱਕਰ ਦੀ ਵੀ ਪੂਜਾ ਹੁੰਦੀ ਹੈ। ਕਈ ਲੋਕ ਚੇਚਕ ਦੇ ਰੋਗ ਨੂੰ ਦੂਰ ਕਰਨ ਲਈ ਜੰਡ ਦੀ ਪਰਕਰਮਾ ਕਰਦੇ ਹਨ ਅਤੇ ਸਮਝਦੇ ਹਨ ਕਿ ਉਨ੍ਹਾਂ ਦਾ ਰੋਗ ਜੰਡ ਨੂੰ ਲੱਗ ਜਾਵੇਗਾ ਅਤੇ ਉਹ ਠੀਕ ਹੋ ਜਾਣਗੇ, ਤਾਂ ਹੀ ਇਸ ਰੋਗ ਸੰਬੰਧੀ ਜੰਡ ਦੀ ਪੂਜਾ ਵੀ ਪ੍ਰਚਲਿਤ ਹੋ ਗਈ। ਰੋਗੀ ਨੂੰ ਦਵਾਈ ਨਾਲ ਠੀਕ ਕਰਨ ਦੀ ਬਜਾਇ ਤਰ੍ਹਾਂ-ਤਰ੍ਹਾਂ ਦੇ ਓਹੜ-ਪੋਹੜ ਕੀਤੇ ਜਾਂਦੇ ਹਨ। ਕਈ ਤਰ੍ਹਾਂ ਦੇ ਪ੍ਰਹੇਜ਼ ਕੀਤੇ ਜਾਂਦੇ ਹਨ। ਝਾੜੇ ਕਰਵਾਏ ਜਾਂਦੇ ਹਨ ਜੋ ਕਿ ਮਨਮਤ ਤੇ ਵਹਿਮਾਂ ਵਿਚ ਉਲਝਣ ਤੋਂ ਸਿਵਾਇ ਕੁਝ ਨਹੀਂ ਹੈ।

ਅਸਲ ਵਿਚ ਇਹ ਰੋਗ ਇਕ ਖਾਸ ਪ੍ਰਕਾਰ ਦੇ ਅਣੂਕੀਟਾਂ ਤੋਂ ਪੈਦਾ ਹੁੰਦਾ ਹੈ ਜੋ ਸਰੀਰ ਵਿਚ ਦਾਖ਼ਲ ਹੋ ਕੇ ਤੇਜ਼ ਬੁਖ਼ਾਰ ਚੜ੍ਹਾ ਦਿੰਦੇ ਹਨ ਅਤੇ ਬੁਖ਼ਾਰ ਤੋਂ ਤੀਜੇ ਦਿਨ

*#੪੨੫, ਪ੍ਰੋਫ਼ੈਸਰ ਕਲੋਨੀ, ਸਾਹਮਣੇ ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: ੯੪੭੮੯੬੫੮੦੭੩

ਚੇਚਕ ਦੇ ਦਾਣੇ ਨਿਕਲਣੇ ਸ਼ੁਰੂ ਹੋ ਜਾਂਦੇ ਹਨ। ਦਸ ਦਿਨਾਂ ਤਕ ਇਨ੍ਹਾਂ ਦਾਣਿਆਂ ਵਿਚ ਪੀਕ ਭਰ ਜਾਂਦੀ ਹੈ ਅਤੇ ਵੀਹਵੇਂ ਦਿਨ ਜਾ ਕੇ ਇਹ ਮੁੜ ਜਾਂਦੀ ਹੈ। ਦਾਣਿਆਂ ਵਿਚਲੀ ਪੀਕ ਸੁੱਕ ਜਾਂਦੀ ਹੈ ਅਤੇ ਖਰੀਂਢ ਬਣ ਕੇ ਇਹ ਦਾਣੇ ਝੜ ਜਾਂਦੇ ਹਨ। ਇਹ ਬੀਮਾਰੀ ਗਰਮ ਦੇਸ਼ਾਂ ਵਿਚ ਜ਼ਿਆਦਾ ਹੁੰਦੀ ਹੈ। ਇਹ ਹਰ ਇਨਸਾਨ ਨੂੰ ਜ਼ਿੰਦਗੀ ਵਿਚ ਇੱਕ ਵਾਰ ਜ਼ਰੂਰ ਹੁੰਦੀ ਹੈ। ਜੇਕਰ ਦੁਬਾਰਾ ਹੋ ਵੀ ਜਾਵੇ ਤਾਂ ਬਹੁਤ ਥੋੜ੍ਹੀ ਹੁੰਦੀ ਹੈ। ਇਸ ਬੀਮਾਰੀ ਦੇ ਰੋਗੀ ਨੂੰ ਸਿਰ ਦਰਦ, ਪਿਆਸ, ਜਲਨ ਅਤੇ ਬੇਚੈਨੀ ਲੱਗੀ ਰਹਿੰਦੀ ਹੈ। ਇਸ ਬੀਮਾਰੀ ਦਾ ਇਲਾਜ ਭਾਈ ਵੀਰ ਸਿੰਘ ਜੀ ਅਨੁਸਾਰ ਪਿਤਪਾਪੜੀ ਦੇ ਅਰਕ ਵਿਚ ਸ਼ੀਰਖ਼ਿਸ਼ਤ ਮਲ ਕੇ ਦੇਣੀ ਚਾਹੀਦੀ ਹੈ। ਭੋਜਪਤ੍ਰ ਅਤੇ ਝਾਊ ਦੇ ਪੱਤਿਆਂ ਦੀ ਧੂਣੀ ਦੇਣੀ ਚਾਹੀਦੀ ਹੈ। ਮੁਸ਼ਕ ਕਪੂਰ ਦੀ ਮਲ੍ਹਮ ਲਾਉਣੀ ਚਾਹੀਦੀ ਹੈ ਅਤੇ ਇਸ ਦਾ ਸਭ ਤੋਂ ਉੱਤਮ ਇਲਾਜ Vaccination ਦਾ ਟੀਕਾ ਹੈ।[2] ਖਾਣ ਲਈ ਮੂੰਗੀ ਦੀ ਦਾਲ ਵਾਲੀ ਖਿੱਚੜੀ ਠੀਕ ਰਹਿੰਦੀ ਹੈ। ਲੂਣ-ਮਿਰਚ ਆਦਿ ਬਿਲਕੁਲ ਨਹੀਂ ਖਾਧਾ ਜਾਂਦਾ। ਇਸ ਨੂੰ ਛੂਤ ਦਾ ਰੋਗ ਮੰਨਿਆ ਜਾਂਦਾ ਹੈ।

ਗੁਰਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫੁਰਮਾਇਆ ਹੈ ਕਿ ਜਿਸ ਨੂੰ ਪਰਮਾਤਮਾ ਦੀ ਓਟ ਮਿਲ ਜਾਵੇ ਉਸ ਨੂੰ ਫਿਰ ਕਿਤੇ ਭਟਕਣ ਦੀ ਲੋੜ ਨਹੀਂ ਪੈਂਦੀ। ਉਸ ਨੂੰ ਪਰਮਾਤਮਾ ਆਤਮਕ ਗਿਆਨ ਦੇ ਕੇ ਉਸ ਦੀਆਂ ਗਿਆਨ ਦੀਆਂ ਅੱਖਾਂ ਖੋਲ੍ਹ ਦਿੰਦਾ ਹੈ। ਇਸ ਗਿਆਨ ਸਦਕਾ ਮਨੁੱਖ ਦੀ ਹਰ ਤਰ੍ਹਾਂ ਦੇ ਵਹਿਮਾਂ-ਭਰਮਾਂ ਤੋਂ ਖਲਾਸੀ ਹੋ ਜਾਂਦੀ ਹੈ ਅਤੇ ਡੋਲਦਾ ਹੋਇਆ ਮਨ ਦੇਵੀ-ਦੇਵਤਿਆਂ ਦਾ ਖ਼ਿਆਲ ਛੱਡ ਕੇ ਕੇਵਲ ਇੱਕ ਪਰਮਾਤਮਾ ਦੀ ਟੇਕ 'ਤੇ ਟਿਕ ਜਾਂਦਾ ਹੈ। ਪਰਮਾਤਮਾ ਦੇ ਨਾਮ ਦੀ ਪ੍ਰਾਪਤੀ ਹੋਣ ਨਾਲ ਆਤਮਕ ਜੀਵਨ ਮਿਲ ਜਾਂਦਾ ਹੈ ਅਤੇ ਤਨ-ਮਨ ਦੇ ਸਾਰੇ ਰੋਗ ਕੱਟੇ ਜਾਂਦੇ ਹਨ। ਚੇਚਕ ਵਰਗੇ ਭਿਆਨਕ ਰੋਗਾਂ ਤੋਂ ਪਰਮਾਤਮਾ ਆਪ ਹੀ ਬਚਾ ਲੈਂਦਾ ਹੈ :

*ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥੧॥ ਰਹਾਉ ॥*
*ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥੧॥*
*ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧਸੰਗਿ ਹਰਿ ਅੰਮ੍ਰਿਤੁ ਪੀਵੈ ॥*[3]

ਅਸਲ ਵਿਚ ਹਰ ਤਰ੍ਹਾਂ ਦੇ ਦੁਖਾਂ, ਰੋਗਾਂ ਆਦਿਕ ਨੂੰ ਪੈਦਾ ਕਰਨ ਵਾਲਾ ਅਤੇ ਇਨ੍ਹਾਂ ਤੋਂ ਬਚਾਉਣ ਵਾਲਾ ਪ੍ਰਭੂ ਆਪ ਹੀ ਹੈ। ਉਹ ਆਪ ਹੀ ਰੋਗ ਪੈਦਾ ਕਰਦਾ ਹੈ ਅਤੇ ਜਿਹੜੇ ਉਸ ਦੀ ਸ਼ਰਨ ਵਿਚ ਆ ਕੇ ਉਸ ਦਾ ਨਾਮ ਲੈਂਦੇ ਹਨ ਉਨ੍ਹਾਂ ਦੇ ਰੋਗ ਉਹ ਆਪ ਹੀ ਕੱਟਦਾ ਹੈ। ਜੇਕਰ ਰੋਗ ਅਤੇ ਦੁਖ ਨਾ ਹੋਣ ਤਾਂ ਸੁਖਾਂ ਦੀ ਅਹਿਮੀਅਤ ਦਾ ਅਹਿਸਾਸ ਨਹੀਂ ਹੋ ਸਕਦਾ। ਸੋ ਕਿਸੇ ਰੋਗ ਦੇ ਆਉਣ 'ਤੇ ਭਟਕਣ ਦੀ ਥਾਂ ਡਾਕਟਰੀ ਇਲਾਜ ਕਰਵਾਉਣਾ ਚਾਹੀਦਾ ਹੈ ਅਤੇ ਕੇਵਲ ਇਕ ਪਰਮਾਤਮਾ ਅੱਗੇ ਅਰਦਾਸ ਕਰਨੀ ਚਾਹੀਦੀ ਹੈ।

---

*ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥*
*ਸੀਤਲਾ ਠਾਕਿ ਰਹਾਈ ॥ ਬਿਘਨ ਗਏ ਹਰਿ ਨਾਈ ॥੧॥*
*ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥*
*ਅਰਦਾਸਿ ਸੁਣੀ ਭਗਤ ਅਪੁਨੇ ਕੀ ਸਭ ਜੀਅ ਭਇਆ ਕਿਰਪਾਲਾ ॥ ਰਹਾਉ ॥*
*ਪ੍ਰਭ ਕਰਣ ਕਾਰਣ ਸਮਰਾਥਾ ॥ ਹਰਿ ਸਿਮਰਤ ਸਭੁ ਦੁਖੁ ਲਾਥਾ ॥*
*ਅਪਣੇ ਦਾਸ ਕੀ ਸੁਣੀ ਬੇਨੰਤੀ ॥ ਸਭ ਨਾਨਕ ਸੁਖਿ ਸਵੰਤੀ ॥*[੪]

ਗੁਰਬਾਣੀ ਦਾ ਫੈਸਲਾ ਹੈ ਕਿ ਜੋ ਜਿਸ ਦੀ ਪੂਜਾ ਕਰਦਾ ਹੈ ਉਸੇ ਦਾ ਰੂਪ ਹੋ ਜਾਂਦਾ ਹੈ। ਦੇਵੀ-ਦੇਵਤਿਆਂ ਦੀ ਪੂਜਾ ਕਰ ਕੇ ਮਨੁੱਖ ਮੁਕਤ ਨਹੀਂ ਹੋ ਸਕਦਾ, ਸਗੋਂ ਉਨ੍ਹਾਂ ਵਰਗਾ ਹੀ ਹੋ ਜਾਵੇਗਾ। ਜੇਕਰ ਕੋਈ ਭੈਰਉ ਦੀ ਪੂਜਾ ਕਰੇ ਤਾਂ ਉਹ ਭੂਤ ਬਣ ਜਾਵੇਗਾ। ਸੀਤਲਾ ਦੀ ਪੂਜਾ ਕਰਨ ਨਾਲ ਰੋਗ ਠੀਕ ਨਹੀਂ ਹੁੰਦੇ, ਸਗੋਂ ਉਸ ਦਾ ਭਗਤ ਉਸ ਦਾ ਰੂਪ ਹੋ ਕੇ ਉਸ ਵਾਂਗ ਹੀ ਗਧੇ ਦੀ ਸਵਾਰੀ ਕਰੇਗਾ ਅਤੇ ਸੁਆਹ ਉਡਾਉਂਦਾ ਫਿਰੇਗਾ। ਸ਼ਿਵ ਦੀ ਪੂਜਾ ਕਰਨ ਵਾਲਾ ਉਸ ਵਾਂਗ ਬਲਦ 'ਤੇ ਚੜ੍ਹ ਕੇ ਡਉਰੂ (ਡਮਰੂ) ਵਜਾਵੇਗਾ। ਪਾਰਬਤੀ ਦੀ ਪੂਜਾ ਕਰਨ ਵਾਲਾ ਮਰਦ ਤੋਂ ਔਰਤ (ਇਸਤਰੀ) ਵਰਗਾ ਬਣੇਗਾ। ਭਗਤ ਨਾਮਦੇਵ ਜੀ ਦਾ ਫੈਸਲਾ ਹੈ ਕਿ ਉਹ ਇਕ ਪਰਮਾਤਮਾ ਦੇ ਨਾਮ ਬਦਲੇ ਸਾਰੇ ਦੇਵੀ-ਦੇਵਤਿਆਂ ਨੂੰ ਦੇ ਦੇਵੇਗਾ :

*ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥*
*ਹਉ ਤਉ ਏਕੁ ਰਮਈਆ ਲੈਹਉ ॥ ਆਨ ਦੇਵ ਬਦਲਾਵਨਿ ਦੈਹਉ ॥੧॥ ਰਹਾਉ ॥*
*ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥੨॥*
*ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥੩॥*[੫]

ਸੋ ਸਰੀਰ ਅਤੇ ਮਨ ਦੇ ਰੋਗ ਸੁਭਾਵਿਕ ਹੀ ਸਭ ਨੂੰ ਲੱਗਦੇ ਹਨ। ਇਹ ਪਰਮਾਤਮਾ ਦਾ ਵਿਧਾਨ ਹੈ। ਇਨ੍ਹਾਂ ਦਾ ਸਹੀ ਇਲਾਜ ਕਰਵਾਉਣਾ ਚਾਹੀਦਾ ਹੈ ਨਾ ਕਿ ਵਹਿਮਾਂ ਵਿਚ ਪੈਣਾ ਚਾਹੀਦਾ ਹੈ।

**ਹਵਾਲੇ**

੧. ਡਾ. ਸੋਹਿੰਦਰ ਸਿੰਘ ਵਣਜਾਰਾ ਬੇਦੀ, *ਪੰਜਾਬੀ ਲੋਕਧਾਰਾ ਵਿਸ਼ਵਕੋਸ਼*, ਨੈਸ਼ਨਲ ਬੁੱਕ ਸ਼ਾਪ, ਦਿੱਲੀ, ਪੰਨਾ ੩੮੦.
੨. ਇੰਦਰਾਜ ਚੇਚਕ, ਭਾਈ ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*
੩. *ਸ਼ਬਦਾਰਥ*, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੨੦੦
੪. *ਸ਼ਬਦਾਰਥ*, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੨੭
੫. *ਸ਼ਬਦਾਰਥ*, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੭੪

ਕਵਿਤਾ

# ਜਜ਼ਬਾਤ

-ਗਿ. ਸੁਰਜੀਤ ਸਿੰਘ ਸਭਰਾ*

ਦਿਲ ਵਿਚ ਜਜ਼ਬਾਤਾਂ ਨੂੰ ਰੱਖਣਾ ਜ਼ਰੂਰੀ ਹੈ।
ਬਿਨਾਂ ਜਜ਼ਬਾਤਾਂ ਦੇ ਮੰਜ਼ਿਲ ਨਹੀਂ ਮਿਲਦੀ ਯਾਰੋ।
ਜਜ਼ਬਾਤਾਂ ਦੇ ਨਾਲ ਪਿਆਸ ਵੀ ਅਤਿ ਜ਼ਰੂਰੀ ਹੈ।
ਖਾਲੀ ਜਜ਼ਬਾਤਾਂ ਵਿਚ ਡੁੱਬ ਕੇ ਨਾ ਹਾਰੋ।

ਜਦੋਂ ਸੋਝੀ ਜਜ਼ਬਾਤਾਂ ਨਾਲ ਮੇਲ ਖਾ ਜਾਵੇ।
ਫਿਰ ਪਾ ਲਉ ਵਿਚ ਪਟਾਰੀ ਫਨੀਅਰ ਨਾਗਾਂ ਨੂੰ।
ਕਈ ਮਾਰਦੇ ਮਰ ਰਹੇ ਫਨਕਾਰੇ ਹੈਂਕੜ ਦੇ।
ਕੀ ਜਾਨਣ ਲੱਗਾ ਫਲ ਪਿਆਰ ਦੇ ਬਾਗ਼ਾਂ ਨੂੰ।

ਸਨਮਾਨ ਕਰੀਏ ਹਮੇਸ਼ਾਂ ਸੱਚੇ ਬੰਦਿਆਂ ਦਾ।
ਫਿਰ ਇੱਜ਼ਤ ਸਨਮਾਨ ਪਿੱਛੇ-ਪਿੱਛੇ ਫਿਰਦੇ ਨੇ।
ਉਦੋਂ ਨਾਢੂ ਖਾਂ ਕਈ ਆਣ ਡਿੱਗਦੇ ਚਰਨਾਂ 'ਤੇ।
ਜਦੋਂ ਦੋ ਸੱਚੇ ਜਜ਼ਬਾਤ ਆਪ ਵਿਚ ਮਿਲਦੇ ਨੇ।

ਸੌਖੀ ਨਹੀਂ ਜਰਨੀ ਪੀੜਾ ਮੋਏ ਪੁੱਤਾਂ ਦੀ
ਦਿਨ ਰਾਤ ਵਿਛੋੜੇ ਵਿਚ ਅੱਥਰੂ ਕਿਰਦੇ ਨੇ।
ਕੋਈ ਵਿਰਲਾ ਕਰੇ ਪਹਿਚਾਣ ਐਸੇ ਬੁੱਤਾਂ ਦੀ।
ਜੋ ਦਿਖਦੇ ਹੱਸਦੇ ਖਿੱਲਦੇ ਚਿਹਰੇ ਫਿਰਦੇ ਨੇ।

ਧੰਨ ਗੁਰੂ ਦਸ਼ਮੇਸ਼ ਪਿਤਾ ਦੇ ਚੋਜ ਨਿਆਰੇ ਨੇ।
ਜਿਸ ਨੇ ਪੁੱਤ ਭਾਈ ਮਾਤਾ ਪਿਤਾ ਸਭ ਵਾਰੇ ਸੀ।
ਓ ਦੇਖੋ ਦਸ਼ਮੇਸ਼ ਗੁਰੂ ਦੇ ਜਜ਼ਬਾਤਾਂ ਨੂੰ।
ਸੁਰਜੀਤ ਸਿੰਘਾ! ਚਿੜੀਆਂ ਤੋਂ ਬਾਜ਼ ਸਭ ਹਾਰੇ ਸੀ। ■

*ਹੈੱਡ ਗ੍ਰੰਥੀ, ਗੁਰਦੁਆਰਾ ਸ੍ਰੀ ਬੇਰ ਸਾਹਿਬ, ਸੁਲਤਾਨਪੁਰ ਲੋਧੀ- ੧੪੪੬੨੬; ਮੋ. +੯੧੯੪੬੩੭੭੭੧੫੬

ਕਵਿਤਾ

# ਅਰਦਾਸ ਦੀਆਂ ਬਰਕਤਾਂ. . .
# (ਅਕਾਲੀ ਫੂਲਾ ਸਿੰਘ)

-ਸ. ਸਤਿਨਾਮ ਸਿੰਘ 'ਕੋਮਲ'*

ਈਸ਼ਰ ਸਿੰਘ ਸਿੱਖ ਗੁਰੂ ਦਾ, ਜੀਹਨੂੰ ਸਿੱਖੀ ਉੱਤੇ ਮਾਣ।
ਓਹਦੇ ਖ਼ੂਨ 'ਚ ਰਚੀ ਸੀ ਬੀਰਤਾ, ਤੇ ਸਿੱਖੀ ਵਿਚ ਪਰਾਣ।
ਗੁਰੂ ਕੀਤੀ ਬਖ਼ਸ਼ਸ਼ ਪੁੱਤ ਦੀ, ਉਹ ਹੋਇਆ ਜਗਤ ਦੇ ਹਾਣ।
ਕਿਸੇ ਨਾਮੁਰਾਦ ਰੋਗ ਨੇ, ਪਰ ਉਸ ਨੂੰ ਘੇਰਿਆ ਆਣ।
ਹੁਣ ਬਹੁਤੇ ਦਿਨ ਨਹੀਂ ਜ਼ਿੰਦਗੀ, ਉਹਨੂੰ ਹੋ ਗਈ ਪਛਾਣ।
ਲੱਗਾ ਹੱਥ ਉਹ ਪੁੱਤ ਦਾ, ਕਿਸੇ ਆਪਣੇ ਤਾਈਂ ਫੜਾਣ।
ਇਹ ਪੁੱਤ ਅਮਾਨਤ ਕੌਮ ਦੀ, ਜਾਣੇ ਸਤਿਗੁਰ ਜਾਣੀ ਜਾਣ।
"ਬਾਬਾ ਨੈਣਾਂ ਸਿੰਘ ਜੀ, ਦਿਓ ਪੁੱਤ ਬਣਨ ਦਾ ਮਾਣ।
ਸੇਵਾ ਕਰੇਗਾ ਕੌਮ ਦੀ, ਤੇ ਹੋਊ ਸਿੱਖੀ ਦੇ ਹਾਣ।"
"ਰਿਹਾ ਹੁਣ ਅਨਾਥ ਨਾ, ਉਹਨੂੰ ਬਾਬਾ ਜੀ ਸਮਝਾਣ।
ਰਾਖਾ ਇਸ ਦਾ ਗੁਰੂ ਹੈ, ਇਹ ਕੌਮ ਦੀ ਬਣੂ ਪਛਾਣ।
ਥੰਮ੍ਹ ਹੋਊ ਇਹ ਸਿੱਖ ਰਾਜ ਦਾ, ਤੇ ਲੜੂਗਾ ਸੀਨਾ ਤਾਣ।"

ਮਿਸਲ ਸ਼ਹੀਦਾਂ ਸਭ ਸੀ, ਬਾਬਾ ਜੀ ਦੀ ਤਾਬਿਆਦਾਰ।
ਉਸ ਰੀਝਾਂ ਨਾਲ ਪੁੱਤ ਪਾਲਿਆ, ਤੇ ਰੱਜਵਾਂ ਦਿੱਤਾ ਪਿਆਰ।
ਸੇਵਾ ਸਿਮਰਨ ਕੀਰਤ ਗੁਰੂ ਦਾ, ਤੇ ਜੀਊਣ ਦਾ ਚੱਜ ਅਚਾਰ।
ਉਸ ਅੰਦਰ ਭਰ 'ਤੀ ਬੀਰਤਾ, ਚਲਾਉਣ ਸਿਖਾਏ ਹਥਿਆਰ।
ਖ਼ੌਫ਼ ਨਾ ਰਤਾ ਵੀ ਮੌਤ ਦਾ, ਉਹ ਲੋਹੜੇ ਦਾ ਅਸਵਾਰ।
ਉਹਦੀ ਝੋਲੀ ਗੁਰੂ ਦੀਆਂ ਬਰਕਤਾਂ, ਜ਼ਿੰਦਗੀ ਦਾ ਸ਼ਾਹ ਸਵਾਰ।
ਬਾਬਾ ਜੀ ਦੇ ਬਾਅਦ ਉਹ, ਬਣਿਆ ਮਿਸਲ ਦਾ ਜਥੇਦਾਰ।
ਉਹ ਮਾਲਕ ਤੀਖਣ ਬੁੱਧ ਦਾ, ਸੱਚਾ ਕੌਮ ਦਾ ਸੇਵਾਦਾਰ।
ਮਹਾਰਾਜਾ ਰਣਜੀਤ ਸਿੰਘ, ਤੇ ਭੰਗੀ ਮਿਸਲ ਦੇ ਸਰਦਾਰ।
ਆਪੋ ਵਿਚ ਅੰਮ੍ਰਿਤਸਰ ਲਈ, ਸੀ ਲੜਨ ਲਈ ਹੋਏ ਤਿਆਰ।
ਉਸ ਡੁਲ੍ਹਣ ਦਿੱਤਾ ਖ਼ੂਨ ਨਾ, ਖੜ੍ਹ ਦੋਹਾਂ ਦਲਾਂ ਵਿਚਕਾਰ।
ਮਹਾਰਾਜੇ ਦੀ ਨਜ਼ਰ ਵਿਚ, ਵਧ ਗਿਆ ਉਸਦਾ ਸਤਿਕਾਰ।
ਉਹ ਥੰਮ੍ਹ ਸੀ ਖਾਲਸਾ ਰਾਜ ਦਾ, ਗੁਰੂ ਘਰ ਨਾਲ ਅਥਾਹ ਪਿਆਰ।
ਮਹਾਰਾਜੇ ਦੇ ਰਾਜ ਨੂੰ, ਉਸ ਦਿੱਤਾ ਏ ਵਿਸਥਾਰ।
ਜੰਗਾਂ ਲੜੀਆਂ ਹਿੱਕ ਡਾਹ ਕੇ, ਉਹਦਾ ਸਤਿਗੁਰ ਮਦਦਗਾਰ।
ਕਸ਼ਮੀਰ ਮੁਲਤਾਨ ਕਸੂਰ ਵਿਚ, ਰਿਹਾ ਕਰਦਾ ਮਾਰੋ ਮਾਰ।

*#੨੪੮, ਅਰਬਨ ਅਸਟੇਟ, ਫੇਜ਼-੧, ਫੋਕਲ ਪੁਆਇੰਟ, ਲੁਧਿਆਣਾ-੧੪੧੦੧੦; ਮੋ. +੯੧੯੮੭੨੬੦੯੯੮੧

'ਕੇਸਰੀ' ਖਾਲਸਾ ਰਾਜ ਦਾ ਝੁਲਾਇਆ ਅਟਕੋਂ ਪਾਰ।
ਆਪ ਚਲਦਾ ਅਤੇ ਪ੍ਰੇਰਦਾ, 'ਸਿੱਖੀ' ਤੁਰਨਾ ਤੇਗ਼ ਦੀ ਧਾਰ।
ਸਿਰ ਨਾਲ ਨਿਭਾਉਣਾ ਜਾਣਦਾ, ਕੀਤਾ ਗੁਰੂ ਨਾਲ ਇਕਰਾਰ।
ਸੀ ਜੀਵਨ ਅਸਲੀ ਸਿੱਖ ਦਾ, ਸੱਚਾ ਤੇ ਸੁੱਚਾ ਕਿਰਦਾਰ।
ਗੁਰੂ ਦੇ ਰੰਗ ਵਿਚ ਰੰਗਿਆ, ਮਨ ਦਾ ਜਿੱਤ ਕੇ ਸੰਸਾਰ।
ਤਮਾ ਨਾ ਭੋਰਾ ਦਿਲ ਵਿਚ, ਤੇ ਰਿਦੇ ਵੱਸਦਾ ਕਰਤਾਰ।

ਨੌਸ਼ਹਿਰੇ ਦੀ ਲੜਾਈ, ਸੀ ਸਿੱਖ ਰਾਜ ਲਈ ਖ਼ਾਸ।
ਅਫ਼ਗਾਨੀ ਬਾਦਸ਼ਾਹ ਨੂੰ, ਜਾਗਿਆ ਇਹ ਅਹਿਸਾਸ।
ਸਿੱਖ ਵਧਦੇ ਆਉਂਦੇ ਪਏ ਨੇ, ਮੇਰੀ ਸਰਹੱਦ ਦੇ ਪਾਸ।
ਮੇਰੀ ਫ਼ੌਜ ਸੂਰਬੀਰਾਂ ਦੀ, ਇਹਨਾਂ ਦਾ ਕਰੂ ਵਿਨਾਸ਼।
ਏਧਰ ਵੀ ਸਿੰਘਾਂ ਸੂਰਿਆਂ, ਕਰ'ਤੀ ਗੁਰੂ ਅੱਗੇ ਅਰਦਾਸ।
ਗੁਰੂ ਅਸਾਡੇ ਅੰਗ ਸੰਗ, ਜਿੱਤ ਦਾ ਪੂਰਾ ਵਿਸ਼ਵਾਸ।

ਪਰ ਮਹਾਰਾਜੇ ਰਣਜੀਤ ਨੂੰ, ਕਿਸੇ ਸੂਹੀਏ ਦੱਸਿਆ ਜਾ।
ਦੁਸ਼ਮਣ ਕੋਲ ਤੋਪਾਂ ਬਾਹਲੀਆਂ, ਹੱਲੇ ਲਈ ਸੋਚੋ ਜ਼ਰਾ।
ਹੋਰ ਆ ਜਾਣ ਤੋਪਾਂ ਸਾਡੀਆਂ, ਕੁਝ ਲਵੋ ਸਮਾਂ ਟਪਾ।
ਅਕਾਲੀ ਫੂਲਾ ਸਿੰਘ, ਨੂੰ ਜਦ ਪੁੱਛਿਆ ਗਿਆ ਸੁਝਾਅ।
ਜਦ ਕਰ ਦਿੱਤੀ ਅਰਦਾਸ ਹੀ, ਹੋਰ ਬਾਕੀ ਕੀ ਰਿਹਾ।
ਜਿੱਤ ਗੁਰੂ ਦੇ ਹੱਥ ਹੈ, ਹੁਣ ਦੇਵੋ ਬਿਗਲ ਵਜਾ।
ਅਸੀਂ ਆਪਣੀ ਤਾਕਤ ਜਾਣਦੇ, ਵੈਰੀ ਵੀ ਲਏ ਅਜ਼ਮਾਅ।
ਸਿੰਘ ਜੈਕਾਰੇ ਛੱਡਦੇ, ਵੈਰੀ ਦੇ ਗਲ਼ ਪੈ ਗਏ ਜਾਅ।
ਪੱਬ ਚੁੱਕ-ਚੁੱਕ ਤੇਗਾਂ ਮਾਰਦੇ ਤੇ ਪੂਰੇ ਕਰਦੇ ਚਾਅ।
ਜੋ ਅੜੇ ਉਹ ਝਾੜ 'ਤੇ, ਰਹਿੰਦੇ ਦਿੱਤੇ ਭਜਾਅ।
ਸਿੰਘਾਂ ਮੈਦਾਨੇ ਜੰਗ ਵਿਚ, ਸੀ ਦਿੱਤਾ ਭੜਥੂ ਪਾ।
ਅਫ਼ਗਾਨੀ ਨੇ ਹਾਰ ਗਏ, ਤੇ ਖ਼ਾਲਸਾ ਜਿੱਤ ਗਿਆ।
ਪਰ ਅਕਾਲੀ ਫੂਲਾ ਸਿੰਘ ਸੀ, ਸਾਥੋਂ ਮੌਤ ਨੇ ਖੋਹ ਲਿਆ।
ਮਹਿੰਗੀ ਪੈ ਗਈ ਜਿੱਤ ਇਹ, ਮਹਾਰਾਜਾ ਰੋ ਪਿਆ।

ਖ਼ਾਲਸਾ ਫ਼ੌਜ ਨੂੰ ਜਿੱਤ ਦਾ, ਨਾ ਹੋਇਆ ਕੋਈ ਚਾਅ।
ਜੋ ਥੰਮ੍ਹ ਸੀ ਖ਼ਾਲਸਾ ਰਾਜ ਦਾ, ਮੈਦਾਨੇ ਡਿੱਗ ਪਿਆ।
ਅਰਦਾਸ ਦੀਆਂ ਕੀ ਬਰਕਤਾਂ, ਉਹ ਸਭ ਨੂੰ ਗਿਆ ਜਣਾਅ।
ਮੌਤ ਤੋਂ ਜ਼ਿੰਦਗੀ ਹਾਰ ਕੇ, ਤੇ ਖ਼ਾਲਸਾ ਗਿਆ ਜਿਤਾਅ।
ਏਹੋ ਜਹੇ ਪੈਦਾ ਸੂਰਮੇ, ਹੁੰਦੇ ਸਦੀਆਂ ਬਾਅਦ ਸਦਾ।
ਤੇ ਰਾਖੇ ਐਸੇ ਹੁੰਦਿਆਂ, ਕੋਈ ਸਕੇ ਨਾ ਰਾਜ ਹਥਿਆ।
ਉਹ ਦਿਲਾਂ 'ਚ ਵੱਸਦੇ ਰਹਿਣਗੇ, ਨਾ ਸਕੂਗੀ ਕੌਮ ਭੁਲਾਅ।
ਛੱਡ ਰੋਣੇ ਜੱਗ ਦੇ 'ਕੋਮਲ', ਇਹਨਾਂ ਦੀਆਂ ਵਾਰਾਂ ਗਾ। ■

ਕਵਿਤਾ

# ਹੋਲੀਆਂ ਤੋਂ ਹੋਲਾ

-ਸ. ਜਸਵੰਤ ਸਿੰਘ*

ਜ਼ਾਲਮਾਂ ਨੂੰ ਮਾਰਨਾ ਸਿਖਾਇਆ ਬਾਜਾਂ ਵਾਲੇ ਨੇ,
ਡੁੱਬ ਰਹੀ ਖਲਕਤ ਨੂੰ ਬਚਾਇਆ ਬਾਜਾਂ ਵਾਲੇ ਨੇ,
ਤੇਗ ਵਿੱਚੋਂ ਖਾਲਸਾ ਸਜਾਇਆ ਬਾਜਾਂ ਵਾਲੇ ਨੇ,
ਹੋਲੀਆਂ ਤੋਂ ਹੋਲੇ ਨੂੰ ਬਣਾਇਆ ਬਾਜਾਂ ਵਾਲੇ ਨੇ।

ਬੜਾ ਚੰਗਾ ਮੰਨਦੇ ਹੋਲੀ ਦਾ ਦਿਹਾੜਾ ਏ,
ਇਸ ਨੂੰ ਮਨਾਉਣ ਦਾ ਤਰੀਕਾ ਬੜਾ ਮਾੜਾ ਹੈ,
ਇਕ ਦੂਜੇ ਉੱਤੇ ਗੋਹਾ ਮਿੱਟੀ ਪਾਉਂਦੇ ਨੇ,
ਇਹ ਕਾਹਦੀ ਖੁਸ਼ੀ ਲੋਕੀਂ ਜੋ ਮਨਾਉਂਦੇ ਨੇ,
ਭੈੜੇ ਭੈੜੇ ਕੰਮਾਂ ਤੋਂ ਹਟਾਇਆ ਬਾਜਾਂ ਵਾਲੇ ਨੇ,
ਹੋਲੀਆਂ ਤੋਂ ਹੋਲੇ ਨੂੰ ਬਣਾਇਆ ਬਾਜਾਂ ਵਾਲੇ ਨੇ।

ਫੱਗਣ ਮਹੀਨੇ ਵਾਲੀ ਰੁੱਤ ਜਦੋਂ ਆਈ ਸੀ,
ਦਸਵੇਂ ਗੁਰਾਂ ਮਰਿਆਦਾ ਨਵੀਂ ਹੀ ਚਲਾਈ ਸੀ,
ਕਿਸੇ ਉੱਤੇ ਗੰਦ ਨਹੀਂ ਪਾਊ ਮੇਰਾ ਖਾਲਸਾ,
ਹਥਿਆਰਾਂ ਨਾਲ ਹੋਲੇ ਨੂੰ ਮਨਾਊ ਮੇਰਾ ਖਾਲਸਾ,
ਕਰਤੇ ਦੇ ਲੜ ਸਾਨੂੰ ਲਾਇਆ ਬਾਜਾਂ ਵਾਲੇ ਨੇ,
ਹੋਲੀਆਂ ਤੋਂ ਹੋਲੇ ਨੂੰ ਬਣਾਇਆ ਬਾਜਾਂ ਵਾਲੇ ਨੇ।

ਖਾਲਸੇ ਦੇ ਦੋ ਥਾਈਂ ਜਥੇ ਜੋ ਬਣਾਏ ਸੀ,
ਹੱਥਾਂ ਵਿਚ ਗੁਰੂ ਜੀ ਹਥਿਆਰ ਵੀ ਫੜਾਏ ਸੀ,
ਹੋਲਗੜ੍ਹ ਕਿਲ੍ਹੇ ਉੱਤੇ ਹੱਲਾ ਤੁਸੀਂ ਬੋਲਣਾ,
ਤੀਰਾਂ ਤੇ ਬੰਦੂਕਾਂ ਵਾਲਾ ਮੂੰਹ ਨਹੀਂਓ ਖੋਲ੍ਹਣਾ,
ਮਨਸੂਈ ਜੰਗ ਨੂੰ ਲੜਾਇਆ ਬਾਜਾਂ ਵਾਲੇ ਨੇ,
ਹੋਲੀਆਂ ਤੋਂ ਹੋਲੇ ਨੂੰ ਬਣਾਇਆ ਬਾਜਾਂ ਵਾਲੇ ਨੇ।

ਜਿੱਤ ਗਿਆ ਖਾਲਸਾ ਕੀਤਾ ਸਨਮਾਨ ਸੀ,
ਖਾਲਸਾ ਤਾਂ ਗੁਰੂ ਵਾਲੀ ਜਿੰਦ ਅਤੇ ਜਾਨ ਸੀ,
ਆਸਾ ਜੀ ਦੀ ਵਾਰ ਵਾਲਾ ਭੋਗ ਜਦੋਂ ਪਾਉਂਦੇ ਸੀ,
ਕਵੀਆਂ ਦਾ ਖਾਸ ਕਰ ਦਰਬਾਰ ਉਦੋਂ ਲਾਉਂਦੇ ਸੀ,
'ਜਸਵੰਤ ਸਿੰਘ' ਰੁਤਬਾ ਵਧਾਇਆ ਬਾਜਾਂ ਵਾਲੇ ਨੇ,
ਹੋਲੀਆਂ ਤੋਂ ਹੋਲੇ ਨੂੰ ਬਣਾਇਆ ਬਾਜਾਂ ਵਾਲੇ ਨੇ।

*C/O ਗੁਰਦੁਆਰਾ ਸਿੰਘ ਸਭਾ, ਮੁਹੱਲਾ ਆਰਫਵਾਲਾ, ਕਪੂਰਥਲਾ- ੧੪੪੬੦੧; ਮੋ: +੯੧੯੮੧੪੧-੧੫੪੭੦




# ੧੯੮੪ ਸਿੱਖ ਕਤਲ-ਏ-ਆਮ ਦੇ ਸਾਰੇ ਦੋਸ਼ੀਆਂ ਨੂੰ ਮਿਲਣ ਸਖ਼ਤ ਸਜ਼ਾਵਾਂ -ਭਾਈ ਗੋਬਿੰਦ ਸਿੰਘ ਲੌਂਗੋਵਾਲ

ਸ੍ਰੀ ਅੰਮ੍ਰਿਤਸਰ, ੧੬ ਜਨਵਰੀ : ੧੯੮੪ 'ਚ ਦਿੱਲੀ ਸਮੇਤ ਹੋਰ ਸ਼ਹਿਰਾਂ ਵਿਚ ਕੀਤਾ ਗਿਆ ਸਿੱਖ ਕਤਲ-ਏ-ਆਮ ਅਣਮਨੁੱਖੀ ਕਾਰੇ ਦੀ ਸਿਖ਼ਰ ਸੀ, ਜਿਸ ਦੇ ਸਾਰੇ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ। ਇਹ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ੧੯੮੪ ਸਿੱਖ ਕਤਲ-ਏ-ਆਮ ਨਾਲ ਸੰਬੰਧਿਤ ਜਸਟਿਸ ਐਸ. ਐਨ. ਢੀਂਗਰਾ ਦੀ ਅਗਵਾਈ ਵਾਲੀ ਐਸ.ਆਈ.ਟੀ. ਵੱਲੋਂ ਆਪਣੀ ਜਾਂਚ ਰਿਪੋਰਟ ਦਿੱਤੇ ਜਾਣ 'ਤੇ ਪ੍ਰਤੀਕਿਰਿਆ ਦਿੰਦਿਆਂ ਕੀਤਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ੧੯੮੪ ਅੰਦਰ ਵੱਖ-ਵੱਖ ਰੇਲਵੇ ਸਟੇਸ਼ਨਾਂ 'ਤੇ ਸਿੱਖ ਯਾਤਰੀਆਂ ਨੂੰ ਰੇਲ ਗੱਡੀਆਂ 'ਚੋਂ ਉਤਾਰ ਕੇ ਹੱਤਿਆ ਕੀਤੀ ਗਈ ਅਤੇ ਹੈਰਾਨੀ ਦੀ ਗੱਲ ਹੈ ਕਿ ਕਿਸੇ ਨੇ ਵੀ ਨਾ ਹੀ ਸਿੱਖਾਂ ਨੂੰ ਬਚਾਇਆ ਅਤੇ ਨਾ ਹੀ ਕਿਸੇ ਵਿਅਕਤੀ ਨੂੰ ਗ੍ਰਿਫ਼ਤਾਰ ਕੀਤਾ ਗਿਆ। ਉਨ੍ਹਾਂ ਕਿਹਾ ਕਿ ਜਸਟਿਸ ਢੀਂਗਰਾ ਕਮੇਟੀ ਵੱਲੋਂ ਦਿੱਤੀ ਗਈ ਰਿਪੋਰਟ ਵਿਚ ਸਾਫ਼ ਹੋ ਗਿਆ ਹੈ ਕਿ ੧ ਅਤੇ ੨ ਨਵੰਬਰ ੧੯੮੪ ਨੂੰ ਦਿੱਲੀ ਦੇ ਪੰਜ ਰੇਲਵੇ ਸਟੇਸ਼ਨਾਂ 'ਤੇ ਸਿੱਖਾਂ ਦੀ ਨਸਲਕੁਸ਼ੀ ਕੀਤੀ ਗਈ। ਇਸ ਵਿਚ ਇਹ ਵੀ ਸਾਫ਼ ਹੋਇਆ ਹੈ ਕਿ ਪੁਲਿਸ ਨੇ ਆਪਣੀ ਬਣਦੀ ਜ਼ਿੰਮੇਵਾਰੀ ਨਹੀਂ ਨਿਭਾਈ। ਨਾ ਹੀ ਘਟਨਾਵਾਰ ਅਤੇ ਨਾ ਹੀ ਅਪਰਾਧਵਾਰ ਐਫ. ਆਈ. ਆਰ. ਦਰਜ ਕੀਤੀ ਗਈ। ਇਸ ਤੋਂ ਇਲਾਵਾ ਕਈ ਸ਼ਿਕਾਇਤਾਂ ਨੂੰ ਇਕ ਐਫ. ਆਈ. ਆਰ. ਵਿਚ ਹੀ ਮਿਲਾ ਦਿੱਤਾ ਗਿਆ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਮੰਗ ਕੀਤੀ ਕਿ ਇਨ੍ਹਾਂ ਮਾਮਲਿਆਂ ਵਿਚ ਸਿੱਖ ਕਤਲ-ਏ-ਆਮ ਦੇ ਦੋਸ਼ੀਆਂ ਨੂੰ ਸਲਾਖਾਂ ਪਿੱਛੇ ਕੀਤਾ ਜਾਵੇ। ਉਨ੍ਹਾਂ ਕਿਹਾ ਕਿ ੩੫ ਸਾਲ ਬਾਅਦ ਅਜੇ ਤਕ ਸਿੱਖ ਇਨਸਾਫ਼ ਲਈ ਸੰਘਰਸ਼ ਕਰ ਰਹੇ ਹਨ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਮੰਗ ਕੀਤੀ ਕਿ ਇਸ ਜਾਂਚ ਰਿਪੋਰਟ ਦੇ ਆਧਾਰ 'ਤੇ ੧੯੮੪ ਸਿੱਖ ਕਤਲ-ਏ-ਆਮ ਵਿਚ ਸਿੱਖਾਂ ਨੂੰ ਇਨਸਾਫ਼ ਦਿੱਤਾ ਜਾਵੇ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਦੇਸ਼ ਦੀ ਅਜ਼ਾਦੀ ਦੇ ਸੰਘਰਸ਼ ਵਿਚ ੮੫ ਫੀਸਦੀ ਤੋਂ ਵੱਧ ਕੁਰਬਾਨੀਆਂ ਕਰਨ ਵਾਲੇ ਸਿੱਖਾਂ ਦੇ ਕਾਤਲਾਂ ਨੂੰ ਲੰਮਾ ਅਰਸਾ ਬੀਤਣ ਬਾਅਦ ਵੀ ਸਜ਼ਾਵਾਂ ਤੋਂ ਦੂਰ ਰੱਖਣਾ ਦੇਸ਼ ਦੇ ਲੋਕਤੰਤਰ 'ਤੇ ਸਵਾਲੀਆ ਨਿਸ਼ਾਨ ਹੈ। ਉਨ੍ਹਾਂ ਆਖਿਆ ਕਿ ਸਿੱਖ ਕਤਲ-ਏ-ਆਮ ਦਾ ਹਰ ਦੋਸ਼ੀ ਸਖ਼ਤ ਸਜ਼ਾ ਦਾ ਹੱਕਦਾਰ ਹੈ ਇਸ ਵਿਚ ਹੁਣ ਹੋਰ ਦੇਰੀ ਨਹੀਂ ਹੋਣੀ ਚਾਹੀਦੀ।

# ਸਿੱਖ ਸ਼ਕਤੀ ਨੂੰ ਕਮਜ਼ੋਰ ਕਰਨ ਦੀ ਕੋਸ਼ਿਸ਼ ਨਾ ਕਰੇ ਕੈਪਟਨ ਸਰਕਾਰ -ਭਾਈ ਗੋਬਿੰਦ ਸਿੰਘ ਲੌਂਗੋਵਾਲ

## ਕਿਹਾ, ਸਿੱਖ ਗੁਰਦੁਆਰਾ ਐਕਟ ਵਿਚ ਸੂਬਾ ਸਰਕਾਰ ਕੋਈ ਛੇੜ-ਛਾੜ ਨਹੀਂ ਕਰ ਸਕਦੀ

ਸ੍ਰੀ ਅੰਮ੍ਰਿਤਸਰ, ੩੦ ਜਨਵਰੀ : ਸਿੱਖ ਪੰਥ ਦੀ ਸਿਰਮੌਰ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਤੋੜਨ ਲਈ ਪੰਜਾਬ ਦੀ ਕਾਂਗਰਸ ਸਰਕਾਰ ਵੱਲੋਂ ਚੱਲੀਆਂ ਜਾ ਰਹੀਆਂ ਚਾਲਾਂ ਨਾਲ ਕਾਂਗਰਸ ਦਾ ਸਿੱਖ ਵਿਰੋਧੀ ਚਿਹਰਾ ਇੱਕ ਵਾਰ ਫਿਰ ਤੋਂ ਨੰਗਾ ਹੋ ਗਿਆ ਹੈ। ਇਸ ਨਾਲ ਸਿੱਧ ਹੋ ਗਿਆ ਹੈ ਕਿ ਕੈਪਟਨ ਸਰਕਾਰ ਸਿੱਖ ਮਸਲਿਆਂ ਨੂੰ ਜਾਣਬੁਝ ਕੇ ਉਲਝਾਉਣਾ ਚਾਹੁੰਦੀ ਹੈ। ਪਰੰਤੂ ਸਿੱਖ ਪੰਥ ਪੰਜਾਬ ਦੀ ਕਾਂਗਰਸ ਸਰਕਾਰ ਦੀਆਂ ਚਾਲਾਂ ਨੂੰ ਕਾਮਯਾਬ ਨਹੀਂ ਹੋਣ ਦੇਵੇਗਾ ਅਤੇ ਸਿੱਖ ਸੰਸਥਾ ਨੂੰ ਕਮਜ਼ੋਰ ਕਰਨ ਵਾਲੀ ਸੋਚ ਦਾ ਹਰ ਪੱਧਰ 'ਤੇ ਮੂੰਹ ਤੋੜ ਜਵਾਬ ਦਿੱਤਾ ਜਾਵੇਗਾ। ਇਹ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕੀਤਾ ਹੈ। ਉਨ੍ਹਾਂ ਕਿਹਾ ਕਿ ਪੰਜਾਬੀ ਦੇ ਇਕ ਅਖ਼ਬਾਰ ਵਿਚ ਪੰਜਾਬ ਸਰਕਾਰ ਦੀ ਉਸ ਮਨਸ਼ਾ ਦਾ ਸਪੱਸ਼ਟ ਖੁਲਾਸਾ ਕੀਤਾ ਗਿਆ ਹੈ, ਜਿਸ ਵਿਚ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਦਾਇਰਾ ਘਟਾਉਣ ਵਾਲੀ ਹਰਿਆਣਾ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਹੀ ਕਦਮ ਦੱਸਣ ਦੀ ਕੋਸ਼ਿਸ਼ ਵਿਚ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਹਰਿਆਣਾ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮਾਮਲਾ ਉੱਠਣ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਨੇ ਇਸ ਦਾ ਜ਼ੋਰਦਾਰ ਵਿਰੋਧ ਕੀਤਾ ਸੀ। ਅੱਜ ਵੀ ਇਸ ਸਬੰਧੀ ਸੁਪਰੀਮ ਕੋਰਟ ਵਿਚ ਕੇਸ ਚੱਲ ਰਿਹਾ ਹੈ, ਪਰੰਤੂ ਪੰਜਾਬ ਦੀ ਮੌਜੂਦਾ ਸਰਕਾਰ ਜਾਣ ਬੁਝ ਕੇ ਸਿੱਖ ਸੰਸਥਾ ਨੂੰ ਤੋੜਨ ਦੇ ਰਾਹ ਤੁਰ ਪਈ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਸਿੱਖਾਂ ਦੇ ਧਾਰਮਿਕ ਮਸਲਿਆਂ ਵਿਚ ਪੰਜਾਬ ਦੀ ਕਾਂਗਰਸ ਸਰਕਾਰ ਵੱਲੋਂ ਸਿੱਧੀ ਦਖ਼ਲ-ਅੰਦਾਜ਼ੀ ਬਰਦਾਸ਼ਤ ਨਹੀਂ ਕੀਤੀ ਜਾ ਸਕਦੀ। ਉਨ੍ਹਾਂ ਆਖਿਆ ਕਿ ਸ਼ਾਇਦ ਕੈਪਟਨ ਅਮਰਿੰਦਰ ਸਿੰਘ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਦਾ ਇਤਿਹਾਸ ਭੁੱਲ ਗਏ ਹਨ। ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਦਾ ਗਠਨ ਕਰਨ ਲਈ ਪੰਥ ਨੂੰ ਵੱਡੀਆਂ ਕੁਰਬਾਨੀਆਂ ਦੇਣੀਆਂ ਪਈਆਂ ਸਨ। ਇਸ ਸੰਸਥਾ ਕਾਰਨ ਹੀ ਗੁਰੂ-ਘਰਾਂ ਦਾ ਪ੍ਰਬੰਧ ਸੰਗਤੀ ਹੱਥਾਂ ਵਿਚ ਸੁਰੱਖਿਅਤ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਕਿਸੇ ਵੀ ਸੂਬਾਈ ਸਰਕਾਰ ਨੂੰ ਕੋਈ ਅਧਿਕਾਰ ਨਹੀਂ ਹੈ ਕਿ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮਾਮਲਿਆਂ ਵਿਚ ਦਖ਼ਲ ਦੇਵੇ।

ਇਹ ਇੱਕ ਖੁਦਮੁਖਤਾਰ ਸੰਸਥਾ ਹੈ, ਜੋ ਸਿੱਖ ਗੁਰਦੁਆਰਾ ਐਕਟ ੧੯੨੫ ਰਾਹੀਂ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਦੇਖਦੀ ਹੈ। ਇਸ ਦੀਆਂ ਚੋਣਾਂ ਸਮੇਤ ਕਿਸੇ ਵੀ ਤਰ੍ਹਾਂ ਦੀਆਂ ਸੋਧਾਂ ਤੇ ਸੇਧਾਂ ਦਾ ਅਧਿਕਾਰ ਖੇਤਰ ਕੇਵਲ ਭਾਰਤ ਸਰਕਾਰ ਪਾਸ ਹੈ। ਇਸ ਲਈ ਕੈਪਟਨ ਸਰਕਾਰ ਨੂੰ ਆਪਣੇ ਦਾਇਰੇ ਵਿਚ ਰਹਿਣਾ ਚਾਹੀਦਾ ਹੈ। ਉਨ੍ਹਾਂ ਕੈਪਟਨ ਅਮਰਿੰਦਰ ਸਿੰਘ ਨੂੰ ਨਸੀਹਤ ਦਿੱਤੀ ਕਿ ਉਹ ਕੇਵਲ ਆਪਣੀ ਸਰਕਾਰ ਦੀ ਸੀਮਾ ਵਿਚ ਰਹਿੰਦਿਆਂ ਪੰਜਾਬ ਦੇ ਲੋਕਾਂ ਦੀ ਭਲਾਈ ਵੱਲ ਹੀ ਧਿਆਨ ਦੇਣ, ਨਾ ਕਿ ਸਿੱਖ ਸ਼ਕਤੀ ਨੂੰ ਕਮਜ਼ੋਰ ਕਰਨ ਲਈ ਚਾਲਾਂ ਚੱਲਣ।

## ਮੱਧ ਪ੍ਰਦੇਸ਼ ਦੇ ਸਿੱਖਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦਿੱਤੀ ਮਦਦ ਲਈ ਭਾਈ ਗੋਬਿੰਦ ਸਿੰਘ ਲੌਂਗੋਵਾਲ ਦਾ ਕੀਤਾ ਧੰਨਵਾਦ

### ਸੂਬੇ ਅੰਦਰ ਵਿਸ਼ਾਲ ਗੁਰਮਤਿ ਸਮਾਗਮ ਕਰਵਾਉਣ ਦੀ ਕੀਤੀ ਅਪੀਲ

ਸ੍ਰੀ ਅੰਮ੍ਰਿਤਸਰ, ੩੧ ਜਨਵਰੀ : ਮੱਧ ਪ੍ਰਦੇਸ਼ ਸਰਕਾਰ ਵੱਲੋਂ ਸਥਾਨਕ ਸਿੱਖਾਂ ਦੇ ਘਰ ਤਬਾਹ ਕੀਤੇ ਜਾਣ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉਨ੍ਹਾਂ ਦੀ ਸਾਰ ਲਏ ਜਾਣ 'ਤੇ ਮੱਧ ਪ੍ਰਦੇਸ਼ ਦੇ ਸਿੱਖਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦਾ ਧੰਨਵਾਦ ਕੀਤਾ ਹੈ। ਇਸ ਦੇ ਨਾਲ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਅਗਵਾਈ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੂਬੇ ਅੰਦਰ ਇਕ ਵਿਸ਼ਾਲ ਗੁਰਮਤਿ ਸਮਾਗਮ ਕਰਵਾਉਣ ਦੀ ਵੀ ਅਪੀਲ ਕੀਤੀ ਗਈ ਹੈ। ਮੱਧ ਪ੍ਰਦੇਸ਼ ਦੀ ਸੰਗਤ ਨੇ ਇਸ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਦੇ ਨਾਂ ਭਾਈ ਗੁਰਚਰਨ ਸਿੰਘ (ਗਰੇਵਾਲ) ਰਾਹੀਂ ਇਕ ਪੱਤਰ ਭੇਜਿਆ ਹੈ। ਵਰਣਨਯੋਗ ਹੈ ਕਿ ਮੱਧ ਪ੍ਰਦੇਸ਼ ਦੇ ਜ਼ਿਲ੍ਹਾ ਸ਼ਿਓਪੁਰ ਅੰਦਰ ਸਥਾਨਕ ਸੂਬਾ ਸਰਕਾਰ ਨੇ ਸਿੱਖਾਂ ਦੇ ਘਰ ਤਬਾਹ ਕਰਨ ਦੇ ਨਾਲ-ਨਾਲ ਉਨ੍ਹਾਂ ਦੀਆਂ ਫ਼ਸਲਾਂ ਵੀ ਬਰਬਾਦ ਕਰ ਦਿੱਤੀਆਂ ਸਨ। ਇਨ੍ਹਾਂ ਪੀੜਤ ਸਿੱਖ ਪਰਵਾਰਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੫੦-੫੦ ਹਜ਼ਾਰ ਰੁਪਏ ਦੀ ਸਹਾਇਤਾ ਦਿੱਤੀ ਗਈ ਹੈ। ਇਸ ਸਬੰਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇਕ ਸਬ-ਕਮੇਟੀ ਸਥਾਪਿਤ ਕੀਤੀ ਸੀ, ਜਿਸ ਨੇ ਮੱਧ ਪ੍ਰਦੇਸ਼ ਦੇ ੧੨ ਪੀੜਤ ਸਿੱਖ ਪਰਵਾਰਾਂ ਤਕ ਪਹੁੰਚ ਕੀਤੀ, ਜਿਨ੍ਹਾਂ ਦੇ ਘਰ ਢਾਹੇ ਗਏ ਸਨ। ਇਸ ਰਿਪੋਰਟ ਦੇ ਆਧਾਰ 'ਤੇ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ ਨੇ ਸਹਾਇਤਾ ਰਾਸ਼ੀ ਐਲਾਨੀ ਸੀ। ਇਸ ਕਮੇਟੀ ਵਿਚ ਅੰਤ੍ਰਿੰਗ ਮੈਂਬਰ ਸ. ਇੰਦਰਮੋਹਨ ਸਿੰਘ ਲਖਮੀਰਵਾਲਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਭਾਈ ਗੁਰਚਰਨ ਸਿੰਘ (ਗਰੇਵਾਲ) ਅਤੇ ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ ਸ਼ਾਮਲ ਸਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਭਾਈ ਗੁਰਚਰਨ ਸਿੰਘ

(ਗਰੇਵਾਲ) ਨੇ ਦੱਸਿਆ ਕਿ ਮੱਧ ਪ੍ਰਦੇਸ਼ ਦੇ ਸ਼ਿਓਪੁਰ ਜ਼ਿਲ੍ਹੇ ਅੰਦਰ ਪੈਂਦੇ ਇਲਾਕਿਆਂ ਵਿਚ ਵੱਡੀ ਗਿਣਤੀ 'ਚ ਸਿੱਖ ਪਰਵਾਰ ਮੌਜੂਦ ਹਨ। ਸਰਕਾਰ ਵੱਲੋਂ ਉਨ੍ਹਾਂ ਦੇ ਘਰ ਢਾਹ ਕੇ ਵੱਡਾ ਜ਼ੁਲਮ ਕੀਤਾ ਗਿਆ। ਇਸ ਪ੍ਰਤੀ ਸਿੱਖਾਂ ਅੰਦਰ ਭਾਰੀ ਰੋਸ ਹੈ। ਇਹ ਸਾਰੇ ਸਿੱਖ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਮਰਪਿਤ ਹਨ ਅਤੇ ਉਨ੍ਹਾਂ ਦੀ ਇੱਛਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਇਕ ਵਿਸ਼ਾਲ ਸਮਾਗਮ ਦੌਰਾਨ ਉਥੇ ਪੁੱਜਣ। ਇਸੇ ਕਰਕੇ ਸੰਗਤ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਮਤਿ ਸਮਾਗਮ ਕਰਵਾਉਣ ਦੀ ਮੰਗ ਕੀਤੀ ਹੈ। ਭਾਈ ਗੁਰਚਰਨ ਸਿੰਘ ਨੇ ਦੱਸਿਆ ਕਿ ਸੰਗਤ ਦੀ ਮੰਗ ਤੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੂੰ ਜਾਣੂ ਕਰਵਾ ਦਿੱਤਾ ਗਿਆ ਹੈ। ਸੰਭਾਵਨਾ ਹੈ ਕਿ ਇਹ ਵਿਸ਼ਾਲ ਸਮਾਗਮ ਫ਼ਰਵਰੀ ਦੇ ਆਖ਼ਰੀ ਹਫ਼ਤੇ ਕਰਵਾਇਆ ਜਾਵੇਗਾ।

## ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਅਮਰੀਕਾ ਅੰਦਰ ਸਿੱਖ 'ਤੇ ਹੋਏ ਹਮਲੇ ਦੀ ਸਖ਼ਤ ਸ਼ਬਦਾਂ ਵਿਚ ਕੀਤੀ ਨਿੰਦਾ

ਸ੍ਰੀ ਅੰਮ੍ਰਿਤਸਰ, ੬ ਫ਼ਰਵਰੀ : ਅਮਰੀਕਾ ਦੇ ਸੂਬੇ ਕੈਲੀਫੋਰਨੀਆ ਦੀ ਸੈਂਟਾ ਕਲਾਰਾ ਕਾਉਂਟੀ ਦੇ ਇਕ ਡਿਪਟੀ ਸ਼ੈਰਿਫ ਸ. ਸੁਖਦੀਪ ਸਿੰਘ ਗਿੱਲ 'ਤੇ ਬੰਦੂਕਧਾਰੀਆਂ ਦੁਆਰਾ ਕੀਤੇ ਗਏ ਹਮਲੇ ਦੀ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਭਾਈ ਲੌਂਗੋਵਾਲ ਨੇ ਕਿਹਾ ਕਿ ਵਿਦੇਸ਼ਾਂ ਅੰਦਰ ਸਿੱਖਾਂ 'ਤੇ ਨਸਲੀ ਹਮਲੇ ਘੱਟਗਿਣਤੀਆਂ ਅੰਦਰ ਅਸੁਰੱਖਿਆ ਦੀ ਭਾਵਨਾ ਪੈਦਾ ਕਰ ਰਹੇ ਹਨ। ਤਾਜ਼ਾ ਘਟਨਾ 'ਚ ਪੁਲਿਸ ਅਧਿਕਾਰੀ 'ਤੇ ਹੋਇਆ ਹਮਲਾ ਹੋਰ ਵੀ ਚਿੰਤਾ ਦਾ ਵਿਸ਼ਾ ਹੈ। ਉਨ੍ਹਾਂ ਕਿਹਾ ਕਿ ਸਿੱਖ ਜਿਸ ਵੀ ਦੇਸ਼ ਵਿਚ ਵੱਸੇ ਹਨ ਉੱਥੋਂ ਦੇ ਵਿਕਾਸ ਵਿਚ ਅਹਿਮ ਯੋਗਦਾਨ ਪਾਇਆ ਹੈ। ਸਿੱਖ ਸਭ ਦਾ ਸਤਿਕਾਰ ਕਰਦੇ ਹਨ ਅਤੇ ਲੋੜਵੰਦਾਂ ਦੀ ਸਹਾਇਤਾ ਲਈ ਹਮੇਸ਼ਾ ਹੀ ਤੱਤਪਰ ਰਹਿੰਦੇ ਹਨ। ਉਨ੍ਹਾਂ ਕਿਹਾ ਕਿ ਕੁਝ ਸਿਰਫਿਰੇ ਕਿਸਮ ਦੇ ਲੋਕ ਸਿੱਖ 'ਤੇ ਅਹਿਜੇ ਨਸਲੀ ਹਮਲੇ ਕਰਦੇ ਹਨ। ਅਜਿਹੇ ਹਮਲੇ ਚਿੰਤਾਜਨਕ ਹਨ, ਜਿਸ ਪ੍ਰਤੀ ਸੰਬੰਧਿਤ ਦੇਸ਼ਾਂ ਦੀਆਂ ਸਰਕਾਰਾਂ ਨੂੰ ਯੋਗ ਕਾਰਵਾਈ ਕਰਨੀ ਚਾਹੀਦੀ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਭਾਰਤ ਦੇ ਵਿਦੇਸ਼ ਮੰਤਰੀ ਨੂੰ ਵਿਦੇਸ਼ਾਂ ਵਿਚ ਹੋ ਰਹੇ ਨਸਲੀ ਹਮਲਿਆਂ ਪ੍ਰਤੀ ਸੁਚੇਤ ਹੋਣ ਲਈ ਕਹਿੰਦਿਆਂ ਵਿਦੇਸ਼ਾਂ ਵਿਚ ਵੱਸਦੇ ਸਿੱਖਾਂ ਦੀ ਜਾਨ-ਮਾਲ ਦੀ ਰਾਖੀ ਲਈ ਯੋਗ ਕਦਮ ਚੁੱਕਣ ਲਈ ਕਿਹਾ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਨਡਾਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਪ੍ਰੇਮਜੀਤ ਸਿੰਘ ਢੱਡੇ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬਾਉਲੀ ਸਾਹਿਬ, ਨਡਾਲਾ, ਜ਼ਿਲ੍ਹਾ ਕਪੂਰਥਲਾ ਵਿਖੇ ੨੫ ਅਕਤੂਬਰ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੨੮ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੁੱਜੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਜ਼ਿਲ੍ਹਾ ਕਪੂਰਥਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਪ੍ਰੇਮਜੀਤ ਸਿੰਘ ਢੱਡੇ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਸ੍ਰੀ ਗੁਰੂ ਨਾਨਕ ਮਿਸ਼ਨ ਸੇਵਕ ਸਭਾ, ਨਡਾਲਾ ਦੇ ਸਹਿਯੋਗ ਨਾਲ ਗੁਰਦੁਆਰਾ ਬਾਉਲੀ ਸਾਹਿਬ, ਨਡਾਲਾ, ਜ਼ਿਲ੍ਹਾ ਕਪੂਰਥਲਾ ਵਿਖੇ ੩ ਨਵੰਬਰ, ੨੦੧੯ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਦੌਰਾਨ ੨੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਜ਼ਿਲ੍ਹਾ ਗੁਰਦਾਸਪੁਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਕਾਦੀਆਂ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਹਲਕਾ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਪੁਰਾਣਾ ਬਾਗੜੀਆਂ, ਡਾਕਖ਼ਾਨਾ ਆਲਮਾ, ਨੇੜੇ ਅੱਡਾ ਭੈਣੀ ਮੀਆਂ ਖਾਂ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ੨ ਨਵੰਬਰ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੨੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ। ■

Registered with Registrar of Newspaper at No. 354/57

Postal Regd.No.L-I/PB-ASR/007/2019-2021 Without Pre-payment of Postage under License no. PB/0370/2019-21

**GURMAT PARKASH** March 2020

Dharam Parchar Committee, Shiromani Gurdwara Parbandhak Committee, Sri Amritsar Sahib

## ਅਕਾਲੀ ਫੂਲਾ ਸਿੰਘ ਜੀ



**Printed and Published by S. Manjit Singh for Shiromani Gurdwara Parbandhak Committee, Teja Singh Samundri Hall, Sri Amritsar. Printed at Golden Offset Press, Gurdwara Ramsar Sahib, Sri Amritsar.** Date: 5-3-2020